# ਬਾਵਨ ਅਖਰੀ

## ਸਟੀਕ



ਭਾਈ ਜੋਗਿੰਦਰ ਸਿੰਘ ਤਲਵਾੜਾ

ੴ ਸਤਿਗੁਰਪ੍ਰਸਾਦਿ ॥

# ਬਾਵਨ ਅਖਰੀ ਸਟੀਕ

*ਟੀਕਾਕਾਰ :*

**ਭਾਈ ਜੋਗਿੰਦਰ ਸਿੰਘ ਤਲਵਾੜਾ**



**ਸਿੰਘ ਬ੍ਰਦਰਜ਼**

ਅੰਮ੍ਰਿਤਸਰ

ISBN 81-7205-248-0

ਪਹਿਲੀ ਵਾਰ ਜੂਨ 2000
ਦੂਜੀ ਵਾਰ ਅਗਸਤ 2006

**ਮੁੱਲ : 40-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਮਰਪਣ

ਗੁਰਬਾਣੀ ਨੂੰ ਜੀਵਨ-ਅਧਾਰ ਬਣਾ ਕੇ
ਜੀਵਨ-ਯਾਤਰਾ ਸਫਲ ਕਰਨ ਵਾਲੇ
ਗੁਰਸਿੱਖਾਂ ਨੂੰ!

# ਤਤਕਰਾ

# ਮੁੱਖ-ਬੰਧ

## ਗੁਰਬਾਣੀ-ਸਾਧਨਾ

ਗੁਰਬਾਣੀ ਨੂੰ ਪੜ੍ਹਨਾ, ਸੁਣਨਾ, ਗਾਉਣਾ, ਕੰਠ ਕਰਨਾ ਅਤੇ ਵਿਵਹਾਰਿਕ ਜੀਵਨ ਵਿਚ ਕਮਾਉਣਾ; ਇਹ ਸਾਰੇ ਗੁਰਬਾਣੀ-ਸਾਧਨਾ ਦੇ ਵੱਖ ਵੱਖ ਪੱਖ ਹਨ। ਇਹਨਾਂ ਸਾਰੇ ਪੱਖਾਂ ਦੀ ਆਪੋ ਆਪਣੀ ਥਾਵੇਂ ਮਹੱਤਤਾ ਹੈ, ਪਰ ਆਤਮ-ਪ੍ਰਗਾਸ ਲਈ ਗੁਰਬਾਣੀ-ਸਾਧਨਾ ਦੀ ਸਮੁੱਚੀ ਪਰਕ੍ਰਿਆ ਲਾਜ਼ਮੀ ਹੈ। ਅਜਿਹੀ ਸਾਧਨਾ ਸੰਸਥਕ-ਪੱਧਰ 'ਤੇ ਵੀ ਕੀਤੀ ਜਾਣੀ ਚਾਹੀਦੀ ਹੈ ਅਤੇ ਪਰਵਾਰਿਕ-ਪੱਧਰ 'ਤੇ ਵੀ। ਲੋੜ ਏਧਰ ਰੁਚਿਤ ਹੋਣ ਦੀ ਹੈ।

## ਗੁਰਬਾਣੀ-ਸਾਧਨਾ ਸਕੀਮ

ਗੁਰਬਾਣੀ-ਸਾਧਨਾ ਸਕੀਮ ਅਧੀਨ ਗੁਰਬਾਣੀ ਥ੍ਰੈਪੀ ਟ੍ਰਸਟ (ਰਜਿ.) ਅੰਮ੍ਰਿਤਸਰ ਵਲੋਂ ਗੁਰਮੁਖ-ਗੁਰਸਿਖ ਡਾ. ਹਰਚਰਨ ਸਿੰਘ ਜੀ ਦੀ ਪ੍ਰੇਰਨਾ, ਸਹਾਇਤਾ ਅਤੇ ਅਗਵਾਈ ਵਿਚ ਸਮੇਂ ਸਮੇਂ ਵੱਖ ਵੱਖ ਬਾਣੀਆਂ ਦੀਆਂ ਪ੍ਰੀਖਿਆਵਾਂ ਰੱਖ ਕੇ ਪ੍ਰੀਖਿਆਕਾਰਾਂ ਨੂੰ ਉਤਸ਼ਾਹਤ ਅਤੇ ਸਨਮਾਨਿਤ ਕੀਤਾ ਜਾਂਦਾ ਹੈ।

ਬੀਤੇ ਕਾਲ ਵਿਚ ਖ਼ਾਲਸਾ ਰਹਿਤ ਨਾਲ ਸੰਬੰਧਤ ਅੰਮ੍ਰਿਤ ਵੇਲੇ ਦੇ ਨਿਤ-ਨੇਮ ਵਾਲੀਆਂ ਪੰਜ ਬਾਣੀਆਂ, ਸੋ ਦਰੁ ਰਹਰਾਸਿ, ਸੋਹਿਲਾ, ਸੁਖਮਨੀ ਸਾਹਿਬ, ਆਸਾ ਕੀ ਵਾਰ, ਬਾਰਹ ਮਾਹਾ ਮਾਝ ਅਤੇ ਤੁਖਾਰੀ ਅਤੇ 'ਬਾਣੀ ਮਹਲਾ ੯' ਦੀਆਂ ਪ੍ਰੀਖਿਆਵਾਂ ਸਮੇਂ ਸਮੇਂ ਹੁੰਦੀਆਂ ਰਹੀਆਂ ਹਨ। ਵਧੇਰੇ ਕਰਕੇ ਪ੍ਰਸ਼ਨਾਂ ਦੇ ਉੱਤਰ ਗੁਰਬਾਣੀ ਦੀ ਸਗਵੀਂ ਤੁਕ ਰਾਹੀਂ ਹੀ ਦੇਣੇ ਹੁੰਦੇ ਹਨ ਅਤੇ ਪ੍ਰੀਖਿਆ ਸਮੇਂ ਸੰਬੰਧਤ ਬਾਣੀ ਦੇ ਗੁਟਕੇ ਤੋਂ ਸਹਾਇਤਾ ਲੈਣ ਦੀ ਆਗਿਆ ਹੁੰਦੀ ਹੈ। ਕੰਠ ਬਾਣੀ ਦੇ ਵਿਸ਼ੇਸ਼ ਨੰਬਰ ਹੁੰਦੇ ਹਨ।

ਮੂਲ-ਮੰਤਵ ਗੁਰਬਾਣੀ ਨਾਲ ਆਤਮ-ਸਾਂਝ ਪਾ ਕੇ ਜੀਵਨ ਸਫਲ ਕਰਨਾ

ਹੀ ਹੈ। ਪ੍ਰੀਖਿਆ ਵਿਚ ਕਿਸ ਕਿਸਮ ਦੇ ਪ੍ਰਸ਼ਨ ਆਉਂਦੇ ਹਨ, ਇਸ ਬਾਰੇ ਪਾਠਕਾਂ ਨੂੰ ਪ੍ਰੀਚਿਤ ਕਰਨ ਲਈ ਅਖ਼ੀਰਲੀ 'ਬਾਣੀ ਮਹਲਾ ੯' ਨਾਲ ਸੰਬੰਧਤ ਪ੍ਰੀਖਿਆ ਦਾ ਪ੍ਰਸ਼ਨ-ਪੱਤਰ ਅਤੇ ਉਸਦਾ ਮਾਡਲ ਉੱਤਰ-ਪੱਤਰ ਪੁਸਤਕ ਵਿਚ ਅੰਤਿਕਾ 'ੳ' ਵਜੋਂ ਪ੍ਰਕਾਸ਼ਤ ਕੀਤਾ ਜਾ ਰਿਹਾ ਹੈ।

## ਹੱਥਲਾ ਸਟੀਕ

ਪਿਛਲੀ ਪ੍ਰੀਖਿਆ ਦੇ ਇਨਾਮ-ਵੰਡ ਸਮਾਗਮ ਸਮੇਂ ਇਹ ਘੋਸ਼ਿਤ ਕੀਤਾ ਗਿਆ ਸੀ ਕਿ ਅਗਲੀ ਪ੍ਰੀਖਿਆ 'ਗਉੜੀ ਬਾਵਨ ਅਖਰੀ ਮਹਲਾ ੫' ਦੀ ਜੂਨ ੨੦੦੦ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਦੇ ਨੇੜੇ-ਤੇੜੇ ਰੱਖੀ ਜਾਵੇਗੀ। ਪ੍ਰੀਖਿਆਰਥੀਆਂ ਵਲੋਂ ਮੰਗ ਕੀਤੀ ਗਈ ਕਿ ਇਸ ਬਾਣੀ ਦਾ ਅਰਥ-ਪਰਮਾਰਥ ਨਿਰੂਪਣ ਕਰਨ ਵਾਲੀ ਪੁਸਤਕ ਉਪਲਬਧ ਕਰਾਈ ਜਾਵੇ। ਇਸ ਲੋੜ ਨੂੰ ਪੂਰਾ ਕਰਨ ਲਈ ਇਹ ਨਿਮਾਣਾ ਜਿਹਾ ਜਤਨ ਕੀਤਾ ਗਿਆ ਹੈ।

## ਗੁਰਬਾਣੀ ਪ੍ਰਕਾਸ਼ਨਾ

ਵੱਖ ਵੱਖ ਪ੍ਰਕਾਸ਼ਕਾਂ ਵਲੋਂ ਪ੍ਰਕਾਸ਼ਤ ਕੀਤੇ ਗੁਰਬਾਣੀ ਦੇ ਗੁਟਕਿਆਂ ਅਤੇ ਸੰਚੀਆਂ ਵਿਚ ਪਰਸਪਰ ਬਹੁਤ ਸਾਰੇ ਲਗ-ਮਾਤ੍ਰੀ ਭੇਦ ਹਨ, ਜੋ ਛਾਪੇ ਦੀ ਅਣਗਹਿਲੀ ਦੇ ਸੂਚਕ ਹਨ। ਸ਼ਬਦਾਂ ਦੇ ਅੰਤ ਵਿਚ ਲੱਗੀਆਂ ਲਗਾਂ-ਮਾਤ੍ਰਾਂ ਇਹਨਾਂ ਦੇ ਅਰਥਾਂ ਨੂੰ ਪ੍ਰਭਾਵਿਤ ਕਰਦੀਆਂ ਹਨ ਅਤੇ ਗੁਰਬਾਣੀ ਦਾ ਟੀਕਾ ਕਰਨ ਵਿਚ ਸਹੀ ਸੇਧ ਦੇਂਦੀਆਂ ਹਨ। ਛਾਪੇ ਵਾਲੇ ਸ਼ਾਇਦ ਇਸ ਤੱਥ ਬਾਰੇ ਵਾਕਿਫ਼ ਹੀ ਨਹੀਂ ਹੁੰਦੇ, ਇਸ ਲਈ ਇਸ ਪੱਖੋਂ ਬੇਧਿਆਨੀ ਵਰਤਦੇ ਹਨ। ਇਸ ਪਾਸੇ ਪੰਥ ਦੀਆਂ ਜ਼ਿੰਮੇਵਾਰ ਸੰਸਥਾਵਾਂ ਦਾ ਧਿਆਨ ਬਿਲਕੁਲ ਨਹੀਂ, ਜਿਸ ਦਾ ਗੁਰਬਾਣੀ-ਪ੍ਰੇਮੀਆਂ ਨੂੰ ਬਹੁਤ ਦੁੱਖ ਹੈ। ਹੱਥਲੀ ਪੁਸਤਕ ਵਿਚ ਮੂਲ-ਬਾਣੀ ਦੀ ਛਪਾਈ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੰਚੀ ਨੂੰ ਹੀ ਅਧਾਰ ਬਣਾਇਆ ਗਿਆ ਹੈ, ਭਾਵੇਂ ਛਾਪੇ ਦੀਆਂ ਲਗ-ਮਾਤ੍ਰੀ ਉਕਾਈਆਂ ਤੋਂ ਇਹ ਵੀ ਮੁਕਤ ਨਹੀਂ।

## ਸਹਿਯੋਗੀ ਸੱਜਣ

ਇਸ ਬਾਣੀ ਦਾ ਟੀਕਾ ਕਰਨ ਵਿਚ ਹੇਠ ਲਿਖੇ ਗੁਰਸਿੱਖਾਂ ਦਾ ਸਹਿਯੋਗ ਪ੍ਰਾਪਤ ਹੋਇਆ ਹੈ:

੧. ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਜੀ 'ਵੇਦਾਂਤੀ'
੨. ਸਿੰਘ ਸਾਹਿਬ ਗਿਆਨੀ ਗੁਰਬਚਨ ਸਿੰਘ ਜੀ
੩. ਭਾਈ ਸਾਹਿਬ ਸੇਵਾ ਸਿੰਘ ਜੀ
੪. ਗਿਆਨੀ ਭਰਪੂਰ ਸਿੰਘ ਜੀ
੫. ਭਾਈ ਸਾਹਿਬ ਮਨਜੀਤ ਸਿੰਘ ਜੀ
੬. ਭਾਈ ਸਾਹਿਬ ਪ੍ਰੀਤਮ ਸਿੰਘ ਜੀ
੭. ਭਾਈ ਸਾਹਿਬ ਹਰਭਜਨ ਸਿੰਘ ਜੀ

ਇਹਨਾਂ ਤੋਂ ਇਲਾਵਾ ਸੇਵਾ ਦੇ ਕਮਰੇ ਵਾਲੀਆਂ ਕੀਰਤਨੀ ਬੀਬੀਆਂ ਵਲੋਂ ਵੀ ਕਈ ਪ੍ਰਕਾਰ ਦਾ ਸਹਿਯੋਗ ਦਿੱਤਾ ਗਿਆ ਹੈ। ਸਾਰੇ ਸਹਿਯੋਗੀ ਦਾਸ ਦੇ ਧੰਨਵਾਦ ਦੇ ਪਾਤਰ ਹਨ।

## ਸਮੱਗਰ ਬਾਣੀ ਦੇ ਮੁਸਤਨਿਦ (ਪ੍ਰਮਾਣੀਕ) ਟੀਕੇ ਦੀ ਲੋੜ

ਗੁਰਬਾਣੀ ਦਾ ਟੀਕਾ ਕਰਨਾ ਇਕੱਲੇ ਦੁਕੱਲੇ ਵਿਅਕਤੀ ਦੇ ਵਸ ਦਾ ਕੰਮ ਨਹੀਂ। ਪੰਥਕ-ਪੱਧਰ 'ਤੇ ਗੁਰਬਾਣੀ ਦੇ ਅਰਥ-ਪਰਮਾਰਥ ਦੀ ਸੋਝੀ ਰੱਖਣ ਵਾਲੇ ਗੁਰਮਤੀ ਵਿਦਵਾਨਾਂ ਦੁਆਰਾ ਸਮੱਗਰ ਗੁਰਬਾਣੀ ਦਾ ਇਕ ਮੁਸਤਨਿਦ (ਪ੍ਰਮਾਣੀਕ) ਟੀਕਾ ਕਰਾਉਣ ਲਈ ਪੰਥ ਦੀ ਪ੍ਰਤਿਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਇਸ ਪਾਸੇ ਯਤਨਸ਼ੀਲ ਹੋਣ ਦੀ ਅਤੀਅੰਤ ਲੋੜ ਹੈ।

## ਅਸੀਸ ਦੀ ਜਾਚਨਾ

ਭੁੱਲ-ਚੁੱਕ ਲਈ ਦਾਸ ਖਿਮਾ ਦਾ ਜਾਚਕ ਹੈ। ਅਸੀਸ ਬਖ਼ਸ਼ੋ, ਗੁਰਬਾਣੀ ਜੀਵਨ ਦਾ ਆਧਾਰ ਬਣੇ ! ਅਤੇ ਗੁਰਬਾਣੀ-ਸਾਧਨਾ ਜੀਵਨ ਦਾ ਮੁਖ-ਪ੍ਰਯੋਜਨ ਬਣ ਜਾਏ !!

ਅੰਮ੍ਰਿਤਸਰ
੧੫-੨-੨੦੦੦

*ਗੁਰਸਿਖ ਪਰਵਾਰ ਦੀ ਅਸੀਸ ਦਾ ਜਾਚਕ*
**ਜੋਗਿੰਦਰ ਸਿੰਘ ਤਲਵਾੜਾ**

# ਗਉੜੀ ਬਾਵਨ ਅਖਰੀ ਮਹਲਾ ੫
## ਮੁੱਢਲੀ ਜਾਣਕਾਰੀ ਅਤੇ ਵਿਚਾਰਧਾਰਕ ਪੱਖ
*(ਪ੍ਰਸ਼ਨ-ਉੱਤਰਾਂ ਰਾਹੀਂ)*

***ਪ੍ਰਸ਼ਨ :*** ਬਾਣੀ ਦੇ ਸਿਰਲੇਖ 'ਗਉੜੀ ਬਾਵਨ ਅਖਰੀ ਮਹਲਾ ੫' ਦੀ ਵਿਆਖਿਆ ਕਰੋ।

***ਉੱਤਰ :*** 'ਗਉੜੀ' ਰਾਗ ਦਾ ਨਾਂ ਹੈ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ-ਕ੍ਰਮ ਵਿਚ ਤੀਜੇ ਨੰਬਰ 'ਤੇ ਆਉਂਦਾ ਹੈ। 'ਬਾਵਨ ਅਖਰੀ' ਬਾਣੀ ਦਾ ਨਾਂ ਹੈ, ਭਾਵ, ਉਹ ਬਾਣੀ ਜੋ ਬਾਵਨ (ਬਵੰਜਾ) ਅੱਖਰਾਂ ਵਾਲੀ ਦੇਵਨਾਗਰੀ ਲਿੱਪੀ ਦੀ ਵਰਣਮਾਲਾ ਦੇ ਅੱਖਰਾਂ ਨੂੰ ਲੈ ਕੇ ਗੁਰਮਤਿ ਦੀ ਵਿਚਾਰਧਾਰਾ ਨਿਰੂਪਣ ਕਰਦੀ ਹੈ।

'ਮਹਲਾ ੫' ਗੁਰੂ ਨਾਨਕ-ਜੋਤਿ ਦੇ ਪੰਜਵੇਂ ਜਾਮੇ, ਭਾਵ, ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸੂਚਕ ਹੈ। ਸੋ, ਸਮੁੱਚੇ ਸਿਰਲੇਖ ਤੋਂ ਭਾਵ ਹੈ 'ਦੇਵਨਾਗਰੀ ਲਿੱਪੀ ਦੀ ਵਰਣਮਾਲਾ ਦੇ ਅੱਖਰਾਂ ਨੂੰ ਲੈ ਕੇ, ਵੱਖ ਵੱਖ ਅਧਿਆਤਮਿਕ ਵਿਸ਼ਿਆਂ ਸੰਬੰਧੀ ਗੁਰਮਤਿ ਦੀ ਵਿਚਾਰਧਾਰਾ ਨੂੰ ਨਿਰੂਪਣ ਕਰਨ ਵਾਲੀ ਬਾਣੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜਵੇਂ ਜੋਤਿ-ਸਰੂਪ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਰਚਨਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਗਉੜੀ ਰਾਗ ਵਿਚ ਵਿਦਮਾਨ ਹੈ।'

***ਨੋਟ :*** ਇਕ ਗੱਲ ਬੜੀ ਰੋਚਕ ਹੈ ਕਿ ਭਾਵੇਂ ਇਸ ਬਾਣੀ ਦੀ ਰਚਨਾ ਲਈ ਬਾਵਨ ਅੱਖਰਾਂ ਵਾਲੀ ਦੇਵਨਾਗਰੀ ਲਿੱਪੀ ਦੇ ਅੱਖਰਾਂ ਨੂੰ ਅਧਾਰ ਬਣਾਇਆ ਹੈ, ਪਰ ਬਾਣੀ ਵਿਚ ਨਿਰੂਪਣ ਕੀਤਾ ਉਹਨਾਂ ਦਾ ਉਚਾਰਣ ਪੰਜਾਬੀ ਭਾਸ਼ਾ ਵਾਲਾ ਹੀ ਹੈ। ਇਕ ਵਰਣਨ ਯੋਗ ਹੋਰ ਵਿਸ਼ੇਸ਼ ਗੱਲ ਇਹ ਹੈ ਕਿ ਇਸ ਬਾਣੀ ਵਿਚ 'ੜ' ਅੱਖਰ ਵੀ ਸ਼ਾਮਲ ਹੈ, ਜੋ ਦੇਵਨਾਗਰੀ ਵਰਣਮਾਲਾ ਵਿਚ ਨਹੀਂ ਹੈ।

***ਪ੍ਰਸ਼ਨ :*** 'ਗਉੜੀ ਬਾਵਨ ਅਖਰੀ ਮਹਲਾ ੫' ਦੀ ਕਾਵਿਕ ਬਣਤਰ ਬਾਰੇ ਸੰਖੇਪ ਵਰਣਨ ਕਰੋ।

***ਉੱਤਰ :*** 'ਗਉੜੀ ਬਾਵਨ ਅਖਰੀ ਮਹਲਾ ੫' ਦੇ ਅਰੰਭ ਵਿਚ ਇਕ ਸਲੋਕ ਅੰਕਿਤ ਹੈ ਅਤੇ ਓਹੀ ਸਲੋਕ ਬਾਣੀ ਦੇ ਅੰਤ ਵਿਚ ਵੀ ਆਉਂਦਾ ਹੈ।

ਇਸ ਅੰਤਲੇ ਸਲੋਕ ਦੀ ਸਮਾਪਤੀ ਉਪ੍ਰੰਤ "ਏਹੁ ਸਲੋਕੁ ਆਦਿ ਅੰਤਿ ਪੜਣਾ ॥" ਹਦਾਇਤ ਦਿੱਤੀ ਹੋਈ ਹੈ। ਉਪ੍ਰੋਕਤ ਵਰਣਿਤ ਸਲੋਕਾਂ ਦੇ ਵਿਚਕਾਰ ੫੫ ਪਉੜੀਆਂ ਹਨ ਅਤੇ ਹਰੇਕ ਪਉੜੀ ਦੇ ਅਰੰਭ ਵਿਚ ਇਕ ਇਕ ਸਲੋਕ ਹੈ।

***ਪ੍ਰਸ਼ਨ :*** 'ਬਾਵਨ ਅਖਰੀ' ਬਾਣੀ ਦਾ ਮੂਲ-ਵਿਸ਼ਾ ਕੀ ਹੈ ?

***ਉੱਤਰ :*** 'ਬਾਵਨ ਅਖਰੀ' ਲੰਮੇਰੀ ਬਾਣੀ ਹੈ। ਇਸ ਬਾਣੀ ਦਾ ਮੂਲ-ਵਿਸ਼ਾ ਵੀ ਓਹੋ ਹੀ ਹੈ, ਜੋ ਸਮੱਗਰ ਗੁਰਬਾਣੀ ਦਾ ਹੈ ਅਤੇ ਉਹ ਹੈ ਜੀਵ ਨੂੰ ਆਤਮ-ਪਰਮਾਤਮ ਦੀ ਸੋਝੀ ਦੇ ਕੇ ਅਤੇ ਸਫਲ ਜੀਵਨ ਜੀਊਣ ਦਾ ਸੁਚੱਜ ਸਿਖਾਅ ਕੇ ਆਪਣੇ ਮੂਲ (ਪਰਮਾਤਮਾ) ਦੀ ਪਛਾਣ ਕਰਾਉਣੀ ਅਤੇ ਫਿਰ ਗੁਰਮਤਿ ਦੀ ਨਾਮ-ਸਾਧਨਾ ਦੁਆਰਾ ਜੀਵ ਦਾ ਉਸ ਨਾਲ ਆਤਮ-ਸੰਜੋਗ ਮਿਲਾਉਣਾ।

ਵੈਸੇ ਕਿਸੇ ਸ਼ਬਦ ਜਾਂ ਲੰਮੀ ਬਾਣੀ ਦਾ ਕੇਂਦਰੀ-ਭਾਵ ਉਸ ਅੰਦਰਲੀ 'ਰਹਾਉ' ਦੀ ਪੰਗਤੀ ਵਿਚ ਹੁੰਦਾ ਹੈ। ਬਾਵਨ ਅਖਰੀ ਵਿਚਲੀ ਰਹਾਉ ਦੀ ਪੰਗਤੀ ਇਸ ਪ੍ਰਕਾਰ ਹੈ :

**ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥**
**ਤੇਰੇ ਸੰਤਨ ਕੀ ਮਨੁ ਹੋਇ ਰਵਾਲਾ ॥**

ਉਪ੍ਰੋਕਤ ਦੁਤੁਕੀ ਵਿਚ 'ਸੰਤਨ' ਦੀ ਚਰਨ-ਧੂੜ ਹੋਣ ਦੀ ਚਾਹਨਾ ਪ੍ਰਗਟ ਕੀਤੀ ਗਈ ਹੈ। 'ਸੰਤਨ' ਤੋਂ ਭਾਵ ਸੰਤ-ਸਤਿਗੁਰੂ ਜੀ ਅਤੇ ਉਹਨਾਂ ਤੋਂ ਵਰੋਸਾਏ ਹੋਏ ਸਤ-ਪੁਰਸ਼ ਗੁਰਮੁਖ, ਗੁਰਸਿੱਖਾਂ ਤੋਂ ਹੈ। ਸੰਤਾਂ ਦੀ ਚਰਨ-ਧੂੜ ਹੋਣ ਦਾ ਮੂਲ-ਮੰਤਵ ਇਹ ਹੈ ਕਿ ਇਸ ਸਦਕਾ ਅੰਦਰੋਂ ਹਉਮੈ ਦੀ ਨਿਵਿਰਤੀ ਹੋ ਕੇ ਅੰਦਰ ਨਾਮ ਦਾ ਵਾਸਾ ਹੋਵੇ ਅਤੇ ਫਿਰ ਨਾਮ-ਅਭਿਆਸ ਕਮਾਈ ਦੁਆਰਾ ਨਾਮੀ ਵਾਹਿਗੁਰੂ ਵਿਚ ਅਭੇਦਤਾ ਹੋ ਸਕੇ।

ਇਸ ਮੰਤਵ ਦੀ ਪੂਰਤੀ ਲਈ 'ਬਾਵਨ ਅਖਰੀ' ਵਿਚ ਜੀਵ ਦੀ ਆਤਮ-ਬ੍ਰਿਧੀ ਲਈ ਵੱਖ ਵੱਖ ਅਧਿਆਤਮ ਵਿਸ਼ਿਆਂ ਸੰਬੰਧੀ ਜਾਣਕਾਰੀ ਅਤੇ ਮਨੁੱਖੀ ਜੀਵਨ ਦੀ ਸਫਲਤਾ ਲਈ ਸਾਰਥਕ ਗੁਰਮਤਿ-ਸੇਧ ਦਿੱਤੀ ਹੋਈ ਹੈ।

***ਪ੍ਰਸ਼ਨ :*** ਬਾਣੀ 'ਬਾਵਨ-ਅਖਰੀ' ਦੇ ਰਚਨਹਾਰ 'ਮਹਲਾ ੫' (ਸ੍ਰੀ ਗੁਰੂ ਅਰਜਨ ਦੇਵ ਜੀ) ਦੇ ਜੀਵਨ ਸੰਬੰਧੀ ਸੰਖੇਪ ਬਿਓਰਾ ਦਿਓ।

***ਉੱਤਰ :*** 'ਮਹਲਾ ੫' (ਸ੍ਰੀ ਗੁਰੂ ਅਰਜਨ ਦੇਵ ਜੀ) ਦਾ ਸੰਖਿਪਤ ਜੀਵਨ-ਬਿਓਰਾ ਇਸ ਪ੍ਰਕਾਰ ਹੈ :

ਪ੍ਰਕਾਸ਼ ਤਿੱਥ : ੧੫ ਅਪ੍ਰੈਲ, ਸੰਨ ੧੫੬੩, ਵਿਸਾਖ ਵਦੀ ੭, ਸੰਮਤ ੧੬੨੦।
ਪ੍ਰਕਾਸ਼ ਅਸਥਾਨ : ਸ੍ਰੀ ਗੋਇੰਦਵਾਲ ਸਾਹਿਬ (ਜ਼ਿਲਾ ਅੰਮ੍ਰਿਤਸਰ)।
ਪਿਤਾ ਜੀ ਦਾ ਸ਼ੁਭ ਨਾਮ : ਸ੍ਰੀ ਗੁਰੂ ਰਾਮਦਾਸ ਜੀ (ਚੌਥੀ ਪਾਤਿਸ਼ਾਹੀ)।
ਮਾਤਾ ਜੀ ਦਾ ਸ਼ੁਭ ਨਾਮ : ਬੀਬੀ ਭਾਨੀ ਜੀ।
ਸੁਪਤਨੀ (ਮਹਿਲ) ਦਾ ਸ਼ੁਭ ਨਾਮ : ਬੀਬੀ ਗੰਗਾ ਜੀ।
ਸੰਤਾਨ : (ਸ੍ਰੀ ਗੁਰੂ) ਹਰਿਗੋਬਿੰਦ ਸਾਹਿਬ ਜੀ (ਪਾਤਿਸ਼ਾਹੀ ਛੇਵੀਂ)।
ਗੁਰਗੱਦੀ ਉੱਤੇ ਬਿਰਾਜਮਾਨ ਹੋਣ ਦੀ ਮਿਤੀ : ੧ ਸਤੰਬਰ, ਸੰਨ ੧੫੮੧, ਭਾਦੋਂ ਸੁਦੀ ੨, ਸੰਮਤ ੧੬੩੮।
ਨਗਰ ਵਸਾਏ : ਸ੍ਰੀ ਗੋਬਿੰਦਪੁਰ ਸਾਹਿਬ, ਸ੍ਰੀ ਤਰਨ ਤਾਰਨ ਸਾਹਿਬ, ਸ੍ਰੀ ਕਰਤਾਰਪੁਰ ਸੋਢੀਆਂ, ਸ੍ਰੀ ਛੇਹਰਟਾ ਸਾਹਿਬ।
ਜੋਤੀ-ਜੋਤਿ ਸਮਾਉਣ ਦੀ ਮਿਤੀ : ੩੦ ਮਈ ਸੰਨ ੧੬੦੬, ਜੇਠ ਸੁਦੀ ੪, ਸੰਮਤ ੧੬੬੩।
ਜੋਤੀ-ਜੋਤਿ ਸਮਾਉਣ ਦਾ ਅਸਥਾਨ : ਲਾਹੌਰ (ਪਾਕਿਸਤਾਨ)।

**ਮਹੱਤਵਪੂਰਨ ਕਾਰਜ**

(ੳ) ਸ੍ਰੀ ਰਾਮਸਰ ਸਾਹਿਬ ਦੇ ਪਾਵਨ ਅਸਥਾਨ ਉੱਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕੀਤੀ, ਜਿਸ ਵਿਚ ਆਪਣੀ ਬਾਣੀ ਤੋਂ ਇਲਾਵਾ ਪਹਿਲੇ ਚਾਰ ਸਤਿਗੁਰਾਂ ਦੀ, ਆਤਮ-ਦਰਸੀ ੧੫ ਭਗਤਾਂ ਦੀ, ੧੧ ਭੱਟਾਂ ਦੀ ਅਤੇ ਤ੍ਰੈ-ਨਿਕਟਵਰਤੀ ਗੁਰਸਿੱਖਾਂ (ਭਾਈ ਸੁੰਦਰ ਜੀ, ਭਾਈ ਸੱਤਾ ਜੀ ਅਤੇ ਭਾਈ ਬਲਵੰਡ ਜੀ) ਦੀ ਬਾਣੀ ਸ਼ਾਮਲ ਕੀਤੀ। ਪੋਥੀ-ਸਾਹਿਬ ਦੀ ਲਿਖਾਈ ਦੀ ਸੇਵਾ ਭਾਈ ਸਾਹਿਬ ਭਾਈ ਗੁਰਦਾਸ ਜੀ ਤੋਂ ਲਈ। ਸੰਮਤ ੧੬੬੧ ਬਿਕ੍ਰਮੀ ਨੂੰ ਸੰਪੂਰਨ ਹੋਣ ਮਗਰੋਂ, ਸ੍ਰੀ ਹਰਿਮੰਦਰ ਸਾਹਿਬ ਵਿਖੇ ਪ੍ਰਕਾਸ਼ ਕਰ ਕੇ, ਗ੍ਰੰਥੀ ਦੀ ਸੇਵਾ ਗੁਰੂ-ਘਰ ਦੇ ਅਨਿੰਨ ਸੇਵਕ ਸ੍ਰੀ ਬਾਬਾ ਬੁੱਢਾ ਜੀ ਨੂੰ ਸੌਂਪੀ।

(ਅ) ਚਾਰ ਸਰੋਵਰ ਬਣਾਏ/ਮੁਕੰਮਲ ਕੀਤੇ :

੧. ਸ੍ਰੀ ਹਰਿਮੰਦਰ ਸਾਹਿਬ ਦੁਆਲੇ ਅੰਮ੍ਰਿਤ-ਸਰੋਵਰ

੨. ਸ੍ਰੀ ਸੰਤੋਖਸਰ ਸਾਹਿਬ।

੩. ਸ੍ਰੀ ਰਾਮਸਰ ਸਾਹਿਬ।

੪. ਸ੍ਰੀ ਤਰਨ ਤਾਰਨ ਸਾਹਿਬ।

(ੲ) ਅੰਮ੍ਰਿਤਸਰ ਸਰੋਵਰ ਵਿਚਕਾਰ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾਈ।

(ਸ) ਲਾਹੌਰ ਵਿਚ ਬਾਉਲੀ ਦੀ ਉਸਾਰੀ ਕਰਵਾਈ।

(ਹ) ਸ੍ਰੀ ਤਰਨ ਤਾਰਨ ਸਾਹਿਬ ਵਿਖੇ ਕੁਸ਼ਟ-ਆਸ਼੍ਰਮ ਦਾ ਨਿਰਮਾਣ ਕੀਤਾ।

(ਕ) ਸਿੱਖੀ ਦੇ ਪ੍ਰਚਾਰ ਲਈ ਮਸੰਦ ਪ੍ਰਥਾ ਦਾ ਅਤੇ ਸਿਖ-ਜਥੇਬੰਦੀ ਦੀ ਮਜ਼ਬੂਤੀ ਲਈ 'ਦਸਵੰਧ' ਦੀ ਰੀਤ ਦਾ ਪ੍ਰਚਾਲਣ ਕੀਤਾ।

**ਸ਼ਹੀਦੀ ਦਾ ਕਾਰਨ**

ਸਮਕਾਲੀ ਬਾਦਸ਼ਾਹ ਜਹਾਂਗੀਰ ਦਾ ਮੁਤਅੱਸਬ (ਫ਼ਿਰਕੂਪੁਣਾ) ਹੀ ਮੁਖ ਕਾਰਨ ਹੈ। ਪ੍ਰਿਥੀ ਚੰਦ ਅਤੇ ਚੰਦੂ ਦਾ ਗੁਰੂ-ਘਰ ਨਾਲ ਵੈਰ, ਗੌਣ ਕਾਰਣ ਹੈ।

***ਪ੍ਰਸ਼ਨ :*** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਜਿਨ੍ਹਾਂ ੩੫ ਮਹਾਂ-ਪੁਰਖਾਂ ਦੀ ਬਾਣੀ ਦਰਜ ਹੈ, ਉਹਨਾਂ ਦੇ ਸ਼ੁਭ ਨਾਮ ਦੱਸੋ।

***ਉੱਤਰ :*** ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਛੇ ਸਤਿਗੁਰੂ ਸਾਹਿਬਾਨ, ੧੫ ਭਗਤ ਸਾਹਿਬਾਨ, ੧੧ ਭੱਟ ਸਾਹਿਬਾਨ ਅਤੇ ਤਿੰਨ ਗੁਰੂ-ਘਰ ਦੇ ਨਿਕਟ-ਵਰਤੀ ਆਤਮ-ਦਰਸੀ ਗੁਰਸਿੱਖਾਂ ਦੀ ਬਾਣੀ ਦਰਜ ਹੈ। ਉਹਨਾਂ ਦੇ ਪਾਵਨ ਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ :

(ੳ) **ਸਤਿਗੁਰੂ ਸਾਹਿਬਾਨ :**

੧. ਮਹਲਾ ੧—ਸ੍ਰੀ ਗੁਰੂ ਨਾਨਕ ਦੇਵ ਸਾਹਿਬ ਜੀ

੨. ਮਹਲਾ ੨—ਸ੍ਰੀ ਗੁਰੂ ਅੰਗਦ ਦੇਵ ਸਾਹਿਬ ਜੀ

੩. ਮਹਲਾ ੩—ਸ੍ਰੀ ਗੁਰੂ ਅਮਰਦਾਸ ਸਾਹਿਬ ਜੀ

੪. ਮਹਲਾ ੪—ਸ੍ਰੀ ਗੁਰੂ ਰਾਮਦਾਸ ਸਾਹਿਬ ਜੀ

੫. ਮਹਲਾ ੫—ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ

੬. ਮਹਲਾ ੯—ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ

(ਅ) **ਭਗਤ ਸਾਹਿਬਾਨ :**

੧. ਸ੍ਰੀ ਕਬੀਰ ਜੀ
੨. ਸ੍ਰੀ ਨਾਮਦੇਵ ਜੀ
੩. ਸ੍ਰੀ ਰਵਿਦਾਸ ਜੀ
੪. ਸ੍ਰੀ ਤ੍ਰਿਲੋਚਨ ਜੀ
੫. ਸ੍ਰੀ ਧੰਨਾ ਜੀ
੬. ਸ੍ਰੀ ਸਧਨਾ ਜੀ

੭. ਸ੍ਰੀ ਸੂਰਦਾਸ ਜੀ
੮. ਸ੍ਰੀ ਜੈਦੇਵ ਜੀ
੯. ਸ੍ਰੀ ਬੇਣੀ ਜੀ
੧੦. ਸ੍ਰੀ ਭੀਖਣ ਜੀ
੧੧. ਸ੍ਰੀ ਰਾਮਾਨੰਦ ਜੀ
੧੨. ਸ੍ਰੀ ਪਰਮਾਨੰਦ ਜੀ
੧੩. ਸ੍ਰੀ ਪੀਪਾ ਜੀ
੧੪. ਸ੍ਰੀ ਸੈਣ ਜੀ
੧੫. ਸੇਖ ਫਰੀਦ ਜੀ

**(ੲ) ਭੱਟ ਸਾਹਿਬਾਨ :**

੧. ਸ੍ਰੀ ਕਲ੍ਯ (ਕਲਸਹਾਰ ਜੀ)
੨. ਸ੍ਰੀ ਜਲ੍ਯ (ਜਾਲਪ) ਜੀ
੩. ਸ੍ਰੀ ਕੀਰਤ ਜੀ
੪. ਸ੍ਰੀ ਭਿਖਾ ਜੀ
੫. ਸ੍ਰੀ ਨਲ੍ਯ ਜੀ
੬. ਸ੍ਰੀ ਗਯੰਦ ਜੀ
੭. ਸ੍ਰੀ ਮਥੁਰਾ ਜੀ
੮. ਸ੍ਰੀ ਬਲ੍ਯ ਜੀ
੯. ਸ੍ਰੀ ਸਲ੍ਯ ਜੀ
੧੦. ਸ੍ਰੀ ਭਲ੍ਯ ਜੀ
੧੧. ਸ੍ਰੀ ਹਰਬੰਸ ਜੀ

**(ਸ) ਗੁਰੂ-ਘਰ ਦੇ ਨਿਕਟਵਰਤੀ ਗੁਰਸਿਖ ਸਾਹਿਬਾਨ :**

੧. ਸ੍ਰੀ ਸੁੰਦਰ ਜੀ। ੨. ਸ੍ਰੀ ਸਤਾ ਜੀ। ੩. ਸ੍ਰੀ ਬਲਵੰਡ ਜੀ।

***ਨੋਟ :*** ਕਈ ਵਿਦਵਾਨਾਂ ਨੇ ਬਿਹਾਗੜੇ ਦੀ ਵਾਰ ਦੀ ਬਾਰ੍ਹਵੀਂ ਪਉੜੀ ਨਾਲ ਆਏ ਤਿੰਨ ਸਲੋਕ ਭਾਈ ਮਰਦਾਨਾ ਜੀ ਦੀ ਰਚਨਾ ਮੰਨੇ ਹਨ, ਪਰ ਇਹ ਮਨੌਤ ਗੁਰਮਤਿ ਦੀ ਕਸੌਟੀ ਉਤੇ ਪੂਰੀ ਨਹੀਂ ਉਤਰਦੀ, ਕਿਉਂਜੁ ਇਹਨਾਂ ਦੇ ਅੰਤ ਵਿਚ 'ਨਾਨਕ' ਮੁਹਰ-ਛਾਪ ਆਉਂਦੀ ਹੈ ਅਤੇ ਭਾਈ ਮਰਦਾਨਾ ਜੀ ਗੁਰੂ-ਘਰ ਦੇ ਅਨਿੰਨ ਸੇਵਕ ਹੋਣ ਦੇ ਬਾਵਜੂਦ 'ਨਾਨਕ' ਮੁਹਰ-ਛਾਪ ਦੀ ਵਰਤੋਂ ਕਰਨ ਦੇ ਸਮਰਥ-ਅਧਿਕਾਰੀ ਨਹੀਂ ਹਨ। ਸੰਭਵ ਹੈ ਕਿ ਇਹ ਸਲੋਕ ਮ: ੧ ਵਲੋਂ ਭਾਈ ਮਰਦਾਨਾ ਜੀ ਪ੍ਰਤੀ ਉਚਾਰੇ ਗਏ ਹੋਣ। ਕੁਝ ਕੁ ਲਿਖਤੀ ਬੀੜਾਂ ਵਿਚ ਇਹਨਾਂ ਤਿੰਨਾਂ ਸਲੋਕਾਂ ਦੇ ਸਿਰਲੇਖ ਕ੍ਰਮਵਾਰ 'ਸਲੋਕ ਮ: ੧ ਮਰਦਾਨਾ', 'ਮ: ੧ ਮਰਦਾਨਾ' ਅਤੇ 'ਮ: ੧' ਅੰਕਿਤ ਮਿਲਦੇ ਹਨ।

ਏਥੇ ਇਹ ਵਰਣਨ ਕਰਨਾ ਉਚਿਤ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੨੫੩ ਉਤੇ ਸਾਰਗ ਰਾਗ ਵਿਚ ਵੀ ਅੰਕ ੨॥੧॥੮॥ ਵਾਲੇ ਸ਼ਬਦ ਦਾ ਸਿਰਲੇਖ 'ਸਾਰੰਗ ਮਹਲਾ ੫ ਸੂਰਦਾਸ' ਹੈ। ਇਹ ਸ੍ਰੀ ਸੂਰਦਾਸ ਜੀ ਪ੍ਰਤੀ ਮਹਲਾ ੫ ਦਾ ਸ਼ਬਦ ਹੈ।

**ਪ੍ਰਸ਼ਨ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਹਲਾ ੫ (ਸ੍ਰੀ ਗੁਰੂ ਅਰਜਨ ਦੇਵ ਜੀ) ਦੀ ਜੋ ਸਮਗਰ ਬਾਣੀ ਹੈ, ਉਸਦਾ ਵੇਰਵਾ ਦਿਓ।

**ਉੱਤਰ :** ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਮਹਲਾ ੫ (ਸ੍ਰੀ ਗੁਰੂ ਅਰਜਨ ਦੇਵ ਜੀ) ਦੀ ਬਾਣੀ ਦਾ ਵੇਰਵਾ ਥੱਲੇ ਦਿੱਤਾ ਜਾਂਦਾ ਹੈ :

**ਚਉਪਦੇ**—ਸੋਦਰੁ ੧, ਸੋਪੁਰਖੁ ੧, ਸੋਹਿਲਾ ੧, ਸ੍ਰੀ ਰਾਗੁ ੩੦, ਮਾਝ ੪੩, ਗਉੜੀ ੧੭੨, ਆਸਾ ੧੬੩, ਗੂਜਰੀ ੩੨, ਦੇਵਗੰਧਾਰੀ ੩੮, ਬਿਹਾਗੜਾ ੧, ਵਡਹੰਸੁ ੯, ਸੋਰਠਿ ੯੪, ਧਨਾਸਰੀ ੫੮, ਜੈਤਸਰੀ ੧੩, ਟੋਡੀ ੩੦, ਬੈਰਾੜੀ ੧, ਤਿਲੰਗ ੫, ਸੂਹੀ ੫੮, ਬਿਲਾਵਲੁ ੧੨੯, ਗੋਂਡ ੨੨, ਰਾਮਕਲੀ ੬੦, ਨਟ ਨਰਾਇਨ ੧੦, ਮਾਲੀ ਗਉੜੀ ੮, ਮਾਰੂ ੩੨, ਕੇਦਾਰਾ ੧੫, ਭੈਰਉ ੫੭, ਬਸੰਤੁ ੨੧, ਸਾਰਗ ੧੩੯, ਮਲਾਰੁ ੩੦, ਕਾਨੜਾ ੫੦, ਕਲਿਆਣ ੧੦, ਪ੍ਰਭਾਤੀ ੧੫—ਕੁਲ ਜੋੜ ੧੩੪੮।

**ਅਸਟਪਦੀਆ**—ਸ੍ਰੀ ਰਾਗੁ ੨, ਮਾਝ ੫, ਗਉੜੀ ੧੫, ਆਸਾ ੫, ਗੂਜਰੀ ੨, ਸੋਰਠਿ ੩, ਧਨਾਸਰੀ ੧, ਸੂਹੀ ੫, ਬਿਲਾਵਲੁ ੨, ਗੋਂਡ ੧, ਰਾਮਕਲੀ ੮, ਮਾਰੂ ੮, ਭੈਰਉ ੩, ਬਸੰਤੁ ੨, ਸਾਰਗ ੨, ਪ੍ਰਭਾਤੀ ੩—ਕੁਲ ਜੋੜ ੬੭।

**ਛੰਤ**—ਸ੍ਰੀ ਰਾਗੁ ੨, ਗਉੜੀ ੪, ਆਸਾ ੧੪, ਬਿਹਾਗੜਾ ੯, ਵਡਹੰਸੁ ੩, ਧਨਾਸਰੀ ੧, ਜੈਤਸਰੀ ੩, ਸੂਹੀ ੧੧, ਬਿਲਾਵਲੁ ੫, ਰਾਮਕਲੀ ੫, ਤੁਖਾਰੀ ੧, ਕੇਦਾਰਾ ੧, ਸਾਰਗ ੧, ਮਲਾਰੁ ੧, ਕਾਨੜਾ ੧—ਕੁਲ ਜੋੜ ੬੨।

**ਨਿਖੜਵੇਂ ਸ਼ਬਦ**—ਸ੍ਰੀ ਰਾਗੁ ੧, ਸੂਹੀ ੧ (ਗੁਣਵੰਤੀ)—ਕੁਲ ਜੋੜ ੨।

**ਪਹਰੇ**—ਸ੍ਰੀ ਰਾਗੁ ੧

**ਬਾਰਹਮਾਹਾ**—ਮਾਝ ੧

**ਦਿਨ ਰੈਣਿ**—ਮਾਝ ੧

**ਬਾਵਨ ਅਖਰੀ**—ਗਉੜੀ ੧

**ਸੁਖਮਨੀ**—ਗਉੜੀ ੧

**ਥਿਤੀ**—ਗਉੜੀ ੧

**ਰੁਤੀ**—ਰਾਮਕਲੀ ੧

**ਸੋਲਹੇ**—ਮਾਰੂ ੧੪

**ਵਾਰ**—ਗਉੜੀ ੧, ਗੂਜਰੀ ੧, ਜੈਤਸਰੀ ੧, ਰਾਮਕਲੀ ੧, ਮਾਰੂ ੧, ਬਸੰਤੁ ੧—ਕੁਲ ਜੋੜ ੬।

**ਸਹਸਕ੍ਰਿਤੀ ਸਲੋਕ**—ਸਲੋਕ ਸਹਸਕ੍ਰਿਤੀ ੧
**ਗਾਥਾ**—ਗਾਥਾ ੧
**ਫੁਨਹੇ**—ਫੁਨਹੇ ੧
**ਚਉਬੋਲੇ**—ਚਉਬੋਲੇ ੧
**ਸਵਯੇ**—ਸਵਯੇ ਸ੍ਰੀ ਮੁਖਬਾਕ੍ਯ ੧
**ਸਲੋਕ ਵਾਰਾਂ ਤੇ ਵਧੀਕ**—ਸਲੋਕ ਵਾਰਾਂ ਤੇ ਵਧੀਕ ੧
**ਮੁੰਦਾਵਣੀ**—ਮੁੰਦਾਵਣੀ ੧

| | |
|---|---|
| ਚਉਪਦੇ | ੧੩੪੮ |
| ਅਸਟਪਦੀਆ | ੬੭ |
| ਛੰਤ | ੬੨ |
| ਨਿਖੜਵੇਂ ਸ਼ਬਦ | ੨ |
| ਪਹਰੇ | ੧ |
| ਬਾਰਹ ਮਾਹਾ | ੧ |
| ਦਿਨ ਰੈਣਿ | ੧ |
| ਬਾਵਨ ਅਖਰੀ | ੧ |
| ਸੁਖਮਨੀ | ੧ |
| ਥਿਤੀ | ੧ |
| ਰੁਤੀ | ੧ |
| ਸੋਲਹੇ | ੧੪ |
| ਸਹਸਕ੍ਰਿਤੀ ਸਲੋਕ | ੧ |
| ਗਾਥਾ | ੧ |
| ਫੁਨਹੇ | ੧ |
| ਚਉਬੋਲੇ | ੧ |
| ਸਵਯੇ | ੧ |
| ਵਾਰਾਂ | ੬ |
| ਸਲੋਕ ਵਾਰਾਂ ਤੇ ਵਧੀਕ | ੧ |
| ਮੁੰਦਾਵਣੀ | ੧ |
| ਸਮੁੱਚਾ ਜੋੜ | ੧੫੧੩ |

***ਨੋਟ*** : ਲੰਮੀਆਂ ਬਾਣੀਆਂ ਅਤੇ ਵਾਰਾਂ ਵਿਚਲਾ ਵੇਰਵਾ ਵੱਖਰਾ ਦਿੱਤਾ ਗਿਆ ਹੈ।

# ਮੂਲ-ਸਾਰਨੀ ਵਿਚ ਵਰਣਿਤ ਵਾਰਾਂ ਅਤੇ ਲੰਮੀਆਂ ਬਾਣੀਆਂ ਵਿਚਲਾ ਵੇਰਵਾ

| ਰਾਗ ਦਾ ਨਾਂ ਅਤੇ ਬਾਣੀ ਦਾ ਨਾਂ | ਵਾਰਾਂ ਵਿਚਲਾ ਵੇਰਵਾ | | | ਲੰਮੀਆਂ ਬਾਣੀਆਂ ਵਿਚਲਾ ਵੇਰਵਾ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|---|---|
| | ਪਉੜੀਆਂ | ਸਲੋਕ | ਵਿਸ਼ੇਸ਼ ਕਥਨ | ਅਸਟ-ਪਦੀਆ | ਪਦੇ | ਛੰਤ | ਸਵਯੇ | ਪਉੜੀਆਂ | ਸਲੋਕ | |
| **੧. ਸਿਰੀ ਰਾਗੁ** | | | | | | | | | | |
| ੳ) ਪਹਰੇ | | | | | ੫ | | | | | |
| ਅ) ਵਾਰ | | ੧ | ਮ: ੪ ਦੀ ਵਾਰ ਵਿਚ | | | | | | | |
| ੲ) ਛੰਤਾਂ ਨਾਲ | | | | | | | | | ੫ | ਅੰਕ ੫॥੧॥੩॥ ਦੇ ਪੰਜਾਂ ਪਦਿਆਂ ਨਾਲ ਇਕ ਇਕ ਡਖਣਾ। |
| **੨. ਮਾਝ** | | | | | | | | | | |
| ੳ) ਬਾਰਹਮਾਹਾ | | | | | ੧੪ | | | | | |
| ਅ) ਦਿਨ ਰੈਣਿ | | | | | ੪ | | | | | |
| **੩. ਗਉੜੀ** | | | | | | | | | | |
| ੳ) ਛੰਤ ਨਾਲ | | | | | | | | | ੧ | ਅੰਕ ੪॥੩॥ ਛੰਤ ਦੇ ਆਰੰਭ ਵਿਚ। |
| ਅ) ਬਾਵਨ ਅਖਰੀ | | | | | | | | ੫੫ | ੫੫ | ਪਉੜੀਆਂ ਨਾਲ ਸਲੋਕਾਂ ਤੋਂ ਇਲਾਵਾ ਇਕ ਸਲੋਕ ਆਰੰਭ ਵਿਚ ਅਤੇ ਓਹੀ ਸਲੋਕ ਅੰਤ ਵਿਚ। |

| ਰਾਗ ਦਾ ਨਾਂ ਅਤੇ ਬਾਣੀ ਦਾ ਨਾਂ | ਵਾਰਾਂ ਵਿਚਲਾ ਵੇਰਵਾ | | | ਲੰਮੀਆਂ ਬਾਣੀਆਂ ਵਿਚਲਾ ਵੇਰਵਾ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|---|---|
| | ਪਉੜੀਆਂ | ਸਲੋਕ | ਵਿਸ਼ੇਸ਼ ਕਥਨ | ਅਸਟ-ਪਦੀਆ | ਪਦੇ | ਛੰਤ | ਸਵਯੇ | ਪਉੜੀਆਂ | ਸਲੋਕ | |
| ੲ) ਸੁਖਮਨੀ | | | | ੨੪ | | | | | ੨੪ | |
| ਸ) ਥਿਤੀ | | | | | | | | ੧੭ | ੧੭ | |
| ਹ) ਵਾਰ | ੨੧ | ੪੨ | ਮ: ੫ ਦੀ ਵਾਰ ਵਿਚ | | | | | | | |
| | ੫ | ੮ | ਮ: ੪ ਦੀ ਵਾਰ ਵਿਚ | | | | | | | |
| **੪. ਆਸਾ** | | | | | | | | | | |
| ਛੰਤਾਂ ਨਾਲ | | | | | | | | | ੫ | ਅੰਕ ੪॥੧॥੪॥, ੪॥੨॥੫॥,੪॥੩॥ ੬॥,੪॥੫॥੮॥,੪॥ ੧॥੧੦॥ ਵਾਲੇ ਛੰਤਾਂ ਦੇ ਆਰੰਭ ਵਿਚ। |
| **੫. ਗੂਜਰੀ** | | | | | | | | | | |
| ਵਾਰ | ੨੧ | ੪੨ | ਮ: ੫ ਦੀ ਵਾਰ ਵਿਚ | | | | | | | |
| **੬. ਬਿਹਾਗੜਾ** | | ੨ | ਮ: ੪ ਦੀ ਵਾਰ ਵਿਚ | | | | | | | |

| ਰਾਗ ਦਾ ਨਾਂ ਅਤੇ ਬਾਣੀ ਦਾ ਨਾਂ | ਵਾਰਾਂ ਵਿਚਲਾ ਵੇਰਵਾ | | | ਲੰਮੀਆਂ ਬਾਣੀਆਂ ਵਿਚਲਾ ਵੇਰਵਾ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|---|---|
| | ਪਉੜੀਆਂ | ਸਲੋਕ | ਵਿਸ਼ੇਸ਼ ਕਥਨ | ਅਸਟ-ਪਦੀਆ | ਪਦੇ | ਛੰਤ | ਸਵਯੇ | ਪਉੜੀਆਂ | ਸਲੋਕ | |
| ੭. ਵਡਹੰਸ | | | | | | | | | | |
| ਛੰਤਾਂ ਨਾਲ | | | | | | | | | ੪ | ਅੰਕ ੪॥੨॥ ਦੇ ਛੰਤ ਨਾਲ ਚਹੁੰਆਂ ਪਦਿਆਂ ਦੇ ਆਰੰਭ ਵਿਚ ਇਕ ਇਕ ਸਲੋਕ। |
| ੮. ਜੈਤਸਰੀ | | | | | | | | | | |
| ਵਾਰ | ੨੦ | ੪੦ | ਵਾਰ ਮ: ੫ | | | | | | | |
| ਛੰਤਾਂ ਨਾਲ | | | | | | | | | ੧ | ਅੰਕ ੪॥੧॥ ਵਾਲੇ ਛੰਤ ਦੇ ਆਰੰਭ ਵਿਚ। |
| | | | | | | | | | ੪ | ਅੰਕ ੪॥੨॥ ਵਾਲੇ ਛੰਤ ਦੇ ਚਹੁੰਆਂ ਪਦਿਆਂ ਦੇ ਆਰੰਭ ਵਿਚ ਇਕ ਇਕ ਸਲੋਕ। |
| ੯. ਬਿਲਾਵਲੁ | | | | | | | | | ੧ | ਅੰਕ ੪॥੧॥੪॥ ਵਾਲੇ ਛੰਤ ਦੇ ਆਰੰਭ ਵਿਚ। |

| ਰਾਗ ਦਾ ਨਾਂ ਅਤੇ ਬਾਣੀ ਦਾ ਨਾਂ | ਵਾਰਾਂ ਵਿਚਲਾ ਵੇਰਵਾ | | | ਲੰਮੀਆਂ ਬਾਣੀਆਂ ਵਿਚਲਾ ਵੇਰਵਾ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|---|---|
| | ਪਉੜੀਆਂ | ਸਲੋਕ | ਵਿਸ਼ੇਸ਼ ਕਥਨ | ਅਸਟ-ਪਦੀਆ | ਪਦੇ | ਛੰਤ | ਸਵਯੇ | ਪਉੜੀਆਂ | ਸਲੋਕ | |
| **੧੦. ਰਾਮਕਲੀ** | | | | | | | | | | |
| ੳ) ਅਸਟਪਦੀ ਨਾਲ | | | | | | | | | ੧ | ਅੰਕ ੮॥੨॥੭॥ ਵਾਲੀ ਅਸਟਪਦੀ ਦੇ ਆਰੰਭ ਵਿਚ। |
| ਅ) ਛੰਤਾਂ ਨਾਲ | | | | | | | | | ੪ | ਅੰਕ ੪॥੪॥ ਵਾਲੇ ਛੰਤ ਦੇ ਚਹੁੰਆਂ ਪਦਿਆਂ ਦੇ ਆਰੰਭ ਵਿਚ। |
| ੲ) ਵਾਰ | ੨੨ | ੪੪ | ਵਾਰ ਮ: ੫ | | | | | | | |
| ਸ) ਰੁਤੀ | | | | | | ੮ | | | ੧੬ | |
| **੧੧. ਮਾਰੂ** | ੨੩ | ੬੯<br>੨ | ਵਾਰ ਡਖਣੇ ਮ: ੫<br>ਮ: ੩ ਦੀ ਵਾਰ ਵਿਚ | | | | | | | |
| **੧੨. ਬਸੰਤ** | ੩ | | | | | | | | | |
| **੧੩. ਸਾਰਗ** | ੧ | ੩ | ਮ: ੪ ਦੀ ਵਾਰ ਵਿਚ | | | | | | | |
| **੧੪. ਮਲਾਰ** | ੧ | ੨ | ਮ: ੧ ਦੀ ਵਾਰ ਵਿਚ | | | | | | | |

| ਰਾਗ ਦਾ ਨਾਂ ਅਤੇ ਬਾਣੀ ਦਾ ਨਾਂ | ਵਾਰਾਂ ਵਿਚਲਾ ਵੇਰਵਾ | | | ਲੰਮੀਆਂ ਬਾਣੀਆਂ ਵਿਚਲਾ ਵੇਰਵਾ | | | | | | ਵਿਸ਼ੇਸ਼ ਕਥਨ |
|---|---|---|---|---|---|---|---|---|---|---|
| | ਪਉੜੀਆਂ | ਸਲੋਕ | ਵਿਸ਼ੇਸ਼ ਕਥਨ | ਅਸਟ-ਪਦੀਆ | ਪਦੇ | ਛੰਤ | ਸਵਯੇ | ਪਉੜੀਆਂ | ਸਲੋਕ | |
| ੧੫. ਸਲੋਕ ਸਹਿਸਕ੍ਰਿਤੀ | | | | | | | | | ੬੭ | |
| ੧੬. ਗਾਥਾ | | | | | | | | | ੨੪ | |
| ੧੭. ਫੁਨਹੇ | | | | | | | | | ੨੩ | |
| ੧੮. ਚਉਬੋਲੇ | | | | | | | | | ੧੧ | |
| ੧੯. ਸਲੋਕ ਸ੍ਰੀ ਕਬੀਰ ਜੀ | | | | | | | | | ੫ | ਸ੍ਰੀ ਕਬੀਰ ਜੀ ਦੇ ਸਲੋਕਾਂ ਵਿਚ। |
| ੨੦. ਸਲੋਕ ਸੇਖ ਫਰੀਦ ਜੀ | | | | | | | | | ੮ | ਸੇਖ ਫਰੀਦ ਜੀ ਦੇ ਸਲੋਕਾਂ ਵਿਚ। |
| ੨੧. ਸਵਯੇ ਸ੍ਰੀ ਮੁਖਬਾਕ੍ | | | | | | | ੨੦ | | | |
| ੨੨. ਸਲੋਕ ਵਾਰਾਂ ਤੇ ਵਧੀਕ | | | | | | | | | ੨੨ | |
| ੨੩. ਮੁੰਦਾਵਣੀ | | | | | | | | | ੨ | |

**ਪ੍ਰਸ਼ਨ :** 'ਬਾਵਨ ਅਖਰੀ' ਵਿਚ ਜੀਵ ਦਾ ਪਰਮਾਤਮਾ ਨਾਲ ਮਿਲਾਪ ਕਰਾਉਣ ਲਈ ਵੱਖ ਵੱਖ ਅਧਿਆਤਮਕ ਵਿਸ਼ਿਆਂ ਸੰਬੰਧੀ ਗਿਆਨ ਨਿਰੂਪਣ ਕੀਤਾ ਹੋਇਆ ਹੈ।

(੧) ਉਹ ਮੁਖ-ਵਿਸ਼ੇ ਕਿਹੜੇ ਹਨ ?

(੨) ਉਹਨਾਂ ਬਾਰੇ ਸੰਖੇਪ ਰੂਪ ਵਿਚ ਜਾਣਕਾਰੀ ਦਿਓ।

**ਉੱਤਰ :** (੧) 'ਬਾਵਨ ਅਖਰੀ' ਵਿਚ ਹੇਠ ਲਿਖੇ ਮੁਖ-ਵਿਸ਼ਿਆਂ ਬਾਰੇ ਵਿਚਾਰ ਨਿਰੂਪਣ ਕੀਤੇ ਹੋਏ ਹਨ :

(ੳ) ਪਾਰਬ੍ਰਹਮ

(ਅ) ਗੁਰੂ

(ੲ) ਨਾਮ

(ਸ) ਮਾਇਆ

(ਹ) ਹਉਮੈ

(ਕ) ਕਰਮ-ਕਾਂਡ

(ਖ) ਮਨੁੱਖਾ ਜਨਮ ਅਥਵਾ ਸਫਲ ਜੀਵਨ

(ਗ) ਸੰਸਾਰਕ ਸੰਬੰਧ/ਆਤਮਿਕ ਸੰਬੰਧ

(ਘ) ਜੀਵ-ਸ਼੍ਰੇਣੀਆਂ—ਸੰਤ/ਸਾਕਤ

(ਙ) ਸੁਖ-ਦੁਖ

(ਚ) ਅਖਰ ਦਾ ਰਹੱਸ

(ਛ) ....ਗੁਰਿ ਦਸੇ ਭੇਤ

(ਜ) ਗੁਰਿ ਹਰਿ ਮਾਰਗੁ ਦਸਿਆ

ਹਰੇਕ ਮੁਖ-ਵਿਸ਼ੇ ਸੰਬੰਧੀ ਨਿਰੂਪਣ ਕੀਤੇ ਵਿਚਾਰਾਂ ਦਾ ਖ਼ੁਲਾਸਾ ਇਕ ਇਕ ਕਰਕੇ ਥੱਲੇ ਕੀਤਾ ਜਾਂਦਾ ਹੈ :

## (ੳ) ਪਾਰਬ੍ਰਹਮ

ਸਾਰੀ ਦ੍ਰਿਸ਼ਟ-ਅਦ੍ਰਿਸ਼ਟ ਜੜ੍ਹ ਅਤੇ ਚੇਤਨ ਰਚਨਾ ਦਾ ਰਚਨਹਾਰ ਪਾਰਬ੍ਰਹਮ-ਪਰਮੇਸ਼ਰ ਹੈ। ਉਸਦਾ ਨਿਰਗੁਣ ਸਰੂਪ ਤਾਂ ਤ੍ਰਿਗੁਣ ਅਤੀਤ ਹੈ, ਪਰ

ਸਰਗੁਣ ਸਰੂਪ ਵਿਚ ਉਹ ਆਪਣੀ ਰਚਨਾ ਵਿਚ ਓਤਿ-ਪੋਤਿ ਵਿਆਪਕ ਹੈ।[੧] ਇਸ ਤਰ੍ਹਾਂ ਅਨੇਕਾਂ ਰੂਪਾਂ-ਰੰਗਾਂ ਵਾਲਾ ਹੁੰਦਾ ਹੋਇਆ ਵੀ ਉਹ ਰੂਪ-ਰੰਗ ਤੋਂ ਨਿਆਰਾ ਹੈ। ਉਹ ਸੂਖਮ ਵੀ ਹੈ ਅਤੇ ਅਸਥੂਲ ਵੀ, ਉਸ ਦੀ ਅਸਚਰਜ ਲੀਲ੍ਹਾ ਮਨੁੱਖੀ ਸਮਝ ਤੋਂ ਬਾਹਰ ਹੈ।

ਉਸਦੀ ਜਦੋਂ ਰਜ਼ਾਅ ਹੋਈ, ਉਹ ਨਿਰਗੁਣ ਤੋਂ ਸਰਗੁਣ ਹੋ ਗਿਆ। ਇਹ ਨੂਰੀ-ਸਰਗੁਣ-ਸਰੂਪ ਉਸ ਨੇ ਆਪਣੇ ਆਪ ਤੋਂ ਹੀ ਰਚ ਲਿਆ। ਇੰਜ ਉਸ ਦਾ ਨਿਰਗੁਣ-ਸਰੂਪ ਅਤੇ ਸਰਗੁਣ-ਸਰੂਪ ਪਰਸਪਰ ਵਿਰੋਧੀ ਨਹੀਂ, ਸਗੋਂ ਇਕ ਦੂਜੇ ਦੇ ਪੂਰਕ ਹਨ, ਓਵੇਂ ਹੀ, ਜਿਵੇਂ ਇਕੋ ਸਿਕੇ ਦੇ ਦੋ ਪਾਸੇ।[੨]

ਜੀਵਾਂ ਦੇ ਮੱਥੇ ਉੱਤੇ ਕਿਰਤ-ਲੇਖ ਲਿਖਣ ਵਾਲੀ ਕਲਮ ਉਸ ਅਨੂਪ-ਰੂਪ ਵਾਲੇ ਵਿਧਾਤਾ ਦੇ ਹੱਥ ਹੈ। ਉਸ ਵਲੋਂ ਲਿਖੇ ਲੇਖ ਅਨੁਸਾਰ ਹੀ ਜੀਵ ਕਠ-ਪੁਤਲੀਆਂ ਵਾਂਗ ਸ਼ੁਭ-ਅਸ਼ੁਭ ਕਰਮ ਕਮਾਉਂਦੇ ਹਨ।[੩] ਇਸ ਨਾਤੇ ਜਗਤ ਵਿਚਲਾ ਪਾਪ-ਪੁੰਨ ਦਾ ਵਿਸਥਾਰ ਪ੍ਰਭੂ ਦਾ ਆਪਣਾ ਹੀ ਕੀਤਾ ਹੋਇਆ ਹੈ।[੪] ਜੀਵ ਸਾਰੇ ਇਕ-ਸਮਾਨ ਹਨ, ਕੋਈ ਚੰਗਾ-ਮੰਦਾ ਜਾਂ ਪੂਰਾ-ਊਰਾ ਨਹੀਂ। ਜਿਥੇ ਜਿਥੇ ਕਰਤਾ-ਪੁਰਖ ਨੇ ਕਿਸੇ ਨੂੰ ਲਾਇਆ ਹੋਇਆ ਹੈ, ਓਥੇ ਹੀ ਉਹ ਲੱਗਾ ਹੋਇਆ ਹੈ।[੫]

---

੧. (ੳ) ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ॥
ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ॥ *(ਸਲੋਕੁ, ਪਉੜੀ ੧)*
(ਅ) ਆਪਨ ਆਪੁ ਆਪਹਿ ਉਪਾਇਓ॥
ਆਪਹਿ ਬਾਪ ਆਪ ਹੀ ਮਾਇਓ॥ *(ਪਉੜੀ ੧)*
(ੲ) ਆਪਹਿ ਸੂਖਮ ਆਪਹਿ ਅਸਥੂਲਾ॥
ਲਖੀ ਨ ਜਾਈ ਨਾਨਕ ਲੀਲਾ॥ *(ਪਉੜੀ ੧)*

੨. ਨਿਰੰਕਾਰ ਆਕਾਰ ਆਪਿ ਨਿਰਗੁਨ ਸਰਗੁਨ ਏਕ॥
ਏਕਹਿ ਏਕ ਬਖਾਨਨੋ ਨਾਨਕ ਏਕ ਅਨੇਕ॥ *(ਸਲੋਕੁ, ਪਉੜੀ ੨)*

੩. (ੳ) ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ॥
ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ॥ *(ਸਲੋਕੁ, ਪਉੜੀ ੫੫)*
(ਅ) ਕਿਰਤ ਕਮਾਵਨ ਸੁਭ ਅਸੁਭ ਕੀਨੇ ਤਿਨਿ ਪ੍ਰਭਿ ਆਪਿ॥ *(ਸਲੋਕੁ, ਪਉੜੀ ੮)*

੪. ਏਕਹਿ ਆਪਿ ਕਰਾਵਨਹਾਰਾ॥ ਆਪਹਿ ਪਾਪ ਪੁੰਨ ਬਿਸਥਾਰਾ॥ *(ਪਉੜੀ ੮)*

੫. (ੳ) ਕੋਊ ਊਨ ਨ ਕੋਊ ਪੂਰਾ॥ ਕੋਊ ਸੁਘਰੁ ਨ ਕੋਊ ਮੂਰਾ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥ ਨਾਨਕ ਠਾਕੁਰ ਸਦਾ ਅਲਿਪਨਾ॥
*(ਪਉੜੀ ੧੧)*
(ਅ) ਇਆ ਜੁਗ ਜਿਤੁ ਜਿਤੁ ਆਪਹਿ ਲਾਇਓ॥ ਸੋ ਸੋ ਪਾਇਓ ਜੁ ਆਪਿ ਦਿਵਾਇਓ॥
*(ਪਉੜੀ ੮)*

ਸਭਨਾਂ ਜੀਵਾਂ ਦਾ ਜਨਮ ਮਰਨ ਅਤੇ ਜੀਵਨ-ਵਿਚਰਨ ਉਸ ਕਰਤਾਰ ਦੇ ਹੁਕਮ ਵਿਚ ਹੈ, ਉਸ ਦੇ ਹੁਕਮ ਤੋਂ ਬਾਹਰਾ ਕੋਈ ਵੀ ਨਹੀਂ। ਜਿਸ ਜੀਵ ਦੇ ਮਨ ਵਿਚ ਉਹ ਆ ਵੱਸੇ, ਉਸ ਦਾ ਆਵਾ-ਗਵਨ ਮਿਟ ਜਾਂਦਾ ਹੈ।[੧]

'ਬਾਵਨ ਅਖਰੀ' ਵਿਚ ਪਾਰਬ੍ਰਹਮ ਦੇ ਕਈ ਗੁਣ-ਵਾਚਕ ਵਿਸ਼ੇਸ਼ਣ ਅਥਵਾ ਕਿਰਤਮ-ਨਾਮ ਨਿਰੂਪਣ ਕੀਤੇ ਮਿਲਦੇ ਹਨ, ਜਿਵੇਂ :

ਅਚੁਤ, ਪਾਰਬ੍ਰਹਮ, ਅਬਿਨਾਸੀ, ਅਘ-ਨਾਸ, ਪੂਰਨ, ਸਰਬਮੈ, ਦੁਖ-ਭੰਜਨ, ਗੁਣਤਾਸ, ਸੰਗੀ, ਨਿਰੰਕਾਰ, ਨਿਰਗੁਨ, ਸਰਗੁਨ, ਸਭ-ਟੇਕ, ਗੋਬਿੰਦ, ਗੁਣ-ਨਿਧਾਨ, ਅਪਰੰਪਰ, ਹਰਿ ਹਰੇ, ਨਿਧਾਰਾ-ਅਧਾਰ, ਠਾਕੁਰ, ਦੇਵਨਹਾਰ, ਸਤਿਪੁਰਖ, ਗੁਸਾਈ, ਲਾਲ, ਗੁਪਾਲ, ਪ੍ਰਭ, ਮੁਰਾਰੀ, ਗੁਣ-ਨਿਧਿ, ਦਾਤਾ, ਦੀਨ-ਦਇਆਲ, ਭੈ-ਭੰਜਨ, ਨਰ-ਨਾਥ, ਵਾਸੁਦੇਵ, ਭਗਵਾਨ, ਆਦਿ।

ਕਾਰਨ ਅਤੇ ਕਾਰਜ ਦਾ ਕਰਤਾ ਉਹ ਆਪ ਹੈ। ਸਾਰੇ ਜੀਵ ਉਸ ਦਾ ਕਰਾਇਆਂ ਹੀ ਕਰਦੇ ਹਨ। ਜੀਵਾਂ ਦੇ ਮੱਥੇ ਉੱਤੇ ਉਸ ਵੱਲੋਂ ਲਿਖੇ ਕਿਰਤ-ਲੇਖ ਨੂੰ ਕੋਈ ਮੇਟ ਨਹੀਂ ਸਕਦਾ।[੨]

ਕਰਤਾ-ਪੁਰਖ 'ਸਤਿ', ਭਾਵ, ਸਦੀਵੀ-ਹੋਂਦ ਵਾਲਾ ਹੈ, ਉਹ ਪਿੱਛੇ ਸੀ, ਹੁਣ ਹੈ ਅਤੇ ਅਗੋਂ ਵੀ ਸਦਾ ਹੋਵੇਗਾ। ਕਿਸੇ ਜੀਵ-ਜੰਤੂ ਦੀ ਹੋਂਦ ਸਤਿ-ਪੁਰਖ ਤੋਂ ਅੱਡਰੀ ਨਹੀਂ।[੩]

ਕਰਤਾ ਪੁਰਖ ਵਡਿਓਂ ਵੱਡਾ ਹੈ, ਉਸ ਦੇ ਬਰਾਬਰ ਦਾ, ਭਾਵ, ਉਸ ਦਾ ਸ਼ਰੀਕ, ਨਾ ਕੋਈ ਹੋਇਆ ਹੈ, ਨਾ ਹੋਵੇਗਾ।[੪]

ਉਹ ਸਮਰੱਥ-ਦਾਤਾਰ ਹੈ, ਉਸ ਦੇ ਹਰ ਕਿਸਮ ਦੇ ਭੰਡਾਰ ਸਦਾ ਸੁਭਰ-ਭਰੇ ਰਹਿੰਦੇ ਹਨ। ਅਨੰਤ ਕਾਲ ਤੋਂ ਜੀਵ ਉਸ ਦੀਆਂ ਅਨਿਕ-ਪ੍ਰਕਾਰੀ ਦਾਤਾਂ

---

੧. ਆਵਤ ਹੁਕਮਿ ਬਿਨਾਸ ਹੁਕਮਿ ਆਗਿਆ ਭਿੰਨ ਨ ਕੋਇ॥
ਆਵਨ ਜਾਨਾ ਤਿਹ ਮਿਟੈ ਨਾਨਕ ਜਿਹ ਮਨਿ ਸੋਇ॥ *(ਸਲੋਕੁ, ਪਉੜੀ ੭)*

੨. ਕਕਾ ਕਾਰਨ ਕਰਤਾ ਸੋਊ॥ ਲਿਖਿਓ ਲੇਖੁ ਨ ਮੇਟਤ ਕੋਊ॥ *(ਪਵੜੀ ੧੭)*

੩. ਸਸਾ ਸਤਿ ਸਤਿ ਸਤਿ ਸੋਊ॥ ਸਤਿ ਪੁਰਖ ਤੇ ਭਿੰਨ ਨ ਕੋਊ॥ *(ਪਵੜੀ ੩)*

੪. (ੳ) ਲਲਾ ਤਾ ਕੈ ਲਵੈ ਨ ਕੋਊ॥ ਏਕਹਿ ਆਪਿ ਅਵਰ ਨਹ ਹੋਊ॥ *(ਪਉੜੀ ੧੨)*
(ਅ) ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ॥
ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ॥ *(ਪਉੜੀ ੨੦)*

ਭੋਗਦੇ-ਭੁੰਚਦੇ ਆ ਰਹੇ ਹਨ, ਪਰ ਉਸ ਦੇ ਭੰਡਾਰਾਂ ਵਿਚ ਕੋਈ ਤੋਟ ਨਹੀਂ ਆਈ।[੧]

## (ਅ) ਗੁਰੂ

ਗੁਰੂ ਦਾ ਅਰਥ ਹੈ ਅਗਿਆਨਤਾ ਦੇ ਅੰਨ੍ਹੇਰੇ ਵਿਚ ਗਿਆਨ-ਪ੍ਰਕਾਸ਼ ਕਰਨ ਵਾਲਾ। 'ਗੁਰੂ' ਅੰਤਰ-ਆਤਮੇ ਕਰਤਾ-ਪੁਰਖ ਨਾਲ ਅਭੇਦ ਹੋਣ ਦੇ ਨਾਤੇ ਨਿਰਗੁਣ ਬ੍ਰਹਮ ਦਾ ਸਰਗੁਣ ਸ਼ਬਦ-ਬ੍ਰਹਮ ਸਰੂਪ ਹੁੰਦਾ ਹੈ। ਕਰਤਾ-ਪੁਰਖ ਦੀ ਅਜ਼ਲੀ (ਧੁਰ-ਦਰਗਾਹੀ) ਵਿਉਂਤ ਅਨੁਸਾਰ ਸਤਿਗੁਰੂ ਦੀ ਬਖ਼ਸ਼ਿਸ਼ ਤੋਂ ਬਗ਼ੈਰ ਜੀਵਾਤਮਾ ਦਾ ਪਰਮਾਤਮਾ ਨਾਲ ਮਿਲਾਪ ਨਹੀਂ ਹੋ ਸਕਦਾ। ਸੋ 'ਗੁਰੂ' ਆਤਮ-ਜੋਤਿ ਅਤੇ ਪਰਮਾਤਮਾ-ਜੋਤਿ ਦੇ ਸੰਜੋਗ ਦਾ ਪ੍ਰਮੁੱਖ ਵਸੀਲਾ ਹੈ।[੨] ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਆਰੰਭ ਵਿਚ ਆਏ ਮੂਲ-ਮੰਤ੍ਰ ਦੁਆਰਾ ਪਰਮ-ਚੇਤਨਾ ਦਾ ਸ਼ਬਦ-ਸਰੂਪ ਦਰਸਾਅ ਕੇ ਉਸ ਦੇ ਮਿਲਾਪ ਦਾ ਵਸੀਲਾ 'ਗੁਰਪ੍ਰਸਾਦਿ' ਵਰਨਾਇਆ ਹੋਇਆ ਹੈ।

'ਬਾਵਨ ਅਖਰੀ' ਦੇ ਆਰੰਭ ਵਿਚ ਇਕ ਸਲੋਕ ਅੰਕਿਤ ਹੈ ਅਤੇ ਓਹੀ ਸਲੋਕ ਇਸ ਬਾਣੀ ਦੇ ਅੰਤ ਵਿਚ ਵੀ ਅੰਕਿਤ ਕਰ ਕੇ ਨਾਲ ਹੀ "ਏਹੁ ਸਲੋਕੁ ਆਦਿ ਅੰਤਿ ਪੜਣਾ" ਦੀ ਹਦਾਇਤ ਵੀ ਕੀਤੀ ਹੋਈ ਹੈ।[੩]

---

੧. (ੳ) ਖਾਤ ਖਰਚਤ ਬਿਲਛਤ ਰਹੇ ਟੂਟਿ ਨ ਜਾਹਿ ਭੰਡਾਰ॥ *(ਸਲੋਕੁ, ਪਉੜੀ ੧੮)*

(ਅ) ਖਖਾ ਖੂਨਾ ਕਛੁ ਨਹੀ ਤਿਸੁ ਸੰਮ੍ਰਥ ਕੈ ਪਾਹਿ॥
ਜੋ ਦੇਨਾ ਸੋ ਦੇ ਰਹਿਓ ਭਾਵੈ ਤਹ ਤਹ ਜਾਹਿ॥ *(ਪਉੜੀ ੧੮)*

੨. ਵਾਸੁਦੇਵ ਜਲ ਥਲ ਮਹਿ ਰਵਿਆ॥ ਗੁਰ ਪ੍ਰਸਾਦਿ ਵਿਰਲੈ ਹੀ ਗਵਿਆ॥ *(ਪਉੜੀ ੪੬)*

੩. ਗੁਰਦੇਵ ਮਾਤਾ ਗੁਰਦੇਵ ਪਿਤਾ ਗੁਰਦੇਵ ਸੁਆਮੀ ਪਰਮੇਸੁਰਾ॥
ਗੁਰਦੇਵ ਸਖਾ ਅਗਿਆਨ ਭੰਜਨੁ ਗੁਰਦੇਵ ਬੰਧਿਪ ਸਹੋਦਰਾ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ ਗੁਰਦੇਵ ਮੰਤੁ ਨਿਰੋਧਰਾ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ ਗੁਰਦੇਵ ਪਾਰਸ ਪਰਸ ਪਰਾ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ॥
ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ ਗੁਰਦੇਵ ਮੰਤੁ ਹਰਿ ਜਪਿ ਉਧਰਾ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ ਹਮ ਮੂੜ ਪਾਪੀ ਜਿਤੁ ਲਗਿ ਤਰਾ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ ਗੁਰਦੇਵ ਨਾਨਕ ਹਰਿ ਨਮਸਕਰਾ॥੧॥

ਇਸ ਸਲੋਕ ਵਿਚ ਗੁਰਦੇਵ ਦੀ ਮਹਿਮਾ ਵਰਣਨ ਕੀਤੀ ਹੋਈ ਹੈ। ਇਸ ਵਿਚ ਗੁਰਦੇਵ ਦੇ ਕੁਝ ਅਜਿਹੇ ਵਿਸ਼ੇਸ਼ਣ ਨਿਰੂਪਣ ਕੀਤੇ ਹੋਏ ਹਨ ਜਿਨ੍ਹਾਂ ਤੋਂ ਇਹਨਾਂ ਦੇ ਪਰਮੇਸ਼ਰ ਦੇ ਲਖਾਇਕ ਹੋਣ ਦਾ ਭੁਲੇਖਾ ਪੈਂਦਾ ਹੈ, ਪਰ ਸਲੋਕ ਦੀ ਹੇਠ ਲਿਖੀ ਤੁਕ ਵਿਚ ਪ੍ਰਭੂ ਪਾਸੋਂ ਗੁਰਦੇਵ ਦੇ ਮਿਲਾਪ ਦੀ ਜਾਚਨਾ ਕੀਤੀ ਹੋਈ ਹੈ, ਜਿਸ ਤੋਂ ਕਿਸੇ ਸ਼ਕ ਦੀ ਗੁੰਜਾਇਸ਼ ਨਹੀਂ ਰਹਿੰਦੀ ਕਿ ਇਹ ਵਿਸ਼ੇਸ਼ਣ ਗੁਰਦੇਵ ਨਾਲ ਹੀ ਸੰਬੰਧਤ ਹਨ:

**ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ**
**ਹਮ ਮੂੜ ਪਾਪੀ ਜਿਤੁ ਲਗਿ ਤਰਾ॥**

ਗੁਰੂ, ਚੂੰਕਿ ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ ਹੁੰਦਾ ਹੈ, ਇਸ ਲਈ ਸਮੱਗਰ ਗੁਰਬਾਣੀ "ਪਾਰਬ੍ਰਹਮ ਗੁਰ ਨਾਹੀ ਭੇਦੁ" ਅਥਵਾ "ਗੁਰੁ ਪਰਮੇਸਰੁ ਏਕੋ ਜਾਣੁ" ਦਾ ਰਹੱਸ ਦ੍ਰਿੜ੍ਹ ਕਰਾਂਦੀ ਹੈ। ਵਿਚਾਰ-ਅਧੀਨ ਸਲੋਕ ਵਿਚ ਹੇਠ ਲਿਖੇ ਤੱਥ ਦ੍ਰਿੜ੍ਹ ਕਰਾਏ ਹੋਏ ਹਨ:

੧. ਗੁਰਦੇਵ ਪਾਰਬ੍ਰਹਮ ਪਰਮੇਸਰ ਦਾ ਹੀ ਸਰਗੁਣ ਸ਼ਬਦ-ਸਰੂਪ ਹੈ, ਉਸ ਨੂੰ ਬਾਰ ਬਾਰ ਨਮਸਕਾਰ।
੨. ਦੁਨੀਆਵੀ ਸਾਰੇ ਰਿਸ਼ਤਿਆਂ ਮਾਤਾ, ਪਿਤਾ, ਮਿੱਤਰ, ਬੰਧਪ, ਆਦਿ ਨਾਲੋਂ ਗੁਰਦੇਵ ਨਾਲ ਅੰਤਰ-ਆਤਮੇ ਸਥਾਪਿਤ ਕੀਤਾ ਰਿਸ਼ਤਾ ਸਰਬੋਤਮ ਹੈ।
੩. ਗੁਰਦੇਵ ਜੀਵ ਨੂੰ ਹਰਿ-ਨਾਮ ਦੇ ਰੂਪ ਵਿਚ ਜੀਅ-ਦਾਨ ਦੇਣ ਵਾਲਾ ਸਮਰੱਥ ਦਾਤਾਰ ਹੈ। ਗੁਰਦੇਵ ਦਾ ਬਖ਼ਸ਼ਿਆ ਨਿਰੋਧਰ ਗੁਰ-ਮੰਤ੍ਰ ਜੀਵਾਂ ਨੂੰ ਸੰਸਾਰ-ਸਾਗਰ ਤੋਂ ਪਾਰ ਉਤਾਰਨ ਵਾਲਾ ਬੋਹਿਥਾ ਹੈ।
੪. ਗੁਰਦੇਵ ਦੀ ਚਰਨ-ਛੁਹ ਪਾਰਸ ਦੀ ਛੁਹ ਤੋਂ ਸ੍ਰੇਸ਼ਟ ਹੈ। ਪਾਰਸ ਲੋਹੇ ਨੂੰ ਸੋਨਾ ਬਣਾ ਸਕਦਾ ਹੈ, ਪਰ ਗੁਰੂ-ਪਾਰਸ ਜੀਵ ਨੂੰ ਪਾਰਸ ਬਣਾਉਣ ਦੇ ਸਮਰੱਥ ਹੈ।
੫. ਗੁਰਦੇਵ ਨਾਮ-ਅੰਮ੍ਰਿਤ ਦਾ ਸਰੋਵਰ ਹੈ, ਸਰਬ-ਸ੍ਰੇਸ਼ਟ ਤੀਰਥ ਹੈ, ਜਿਸ ਉਤੇ ਕੀਤੇ ਗਿਆਨ-ਮਜਨ ਦੀ ਮਹਿਮਾ ਵਰਣਨ ਤੋਂ ਬਾਹਰੀ ਹੈ।
੬. ਜੁਗੋ-ਜੁਗ ਅਟੱਲ ਗੁਰਦੇਵ ਜਗਿਆਸੂ ਲਈ ਹਲਤ-ਪਲਤ ਦਾ ਰਾਖਾ ਹੈ।
੭. ਗੁਰਦੇਵ ਕਰਨ ਕਾਰਨ ਸਮਰੱਥ ਹੈ, ਪਾਪ-ਹਰਤਾ ਹੈ, ਪਤਿਤ-ਪਾਵਨ ਹੈ।

੮. ਗੁਰਦੇਵ ਦੀ ਸੰਗਤ ਦੇ ਤੁਫ਼ੈਲ (ਬਖ਼ਸ਼ਸ਼ ਸਦਕਾ) ਹੀ ਜੀਵ ਭਵ-ਸਾਗਰ ਤੋਂ ਪਾਰ ਪੈ ਸਕਦਾ ਹੈ।

ਪਰਮ-ਸਤਿ ਨਾਲ ਅੰਤਰ-ਆਤਮੇ ਅਭੇਦ ਹੋਣ ਦੇ ਨਾਤੇ ਗੁਰੂ ਵੀ 'ਸਤਿ' ਹੈ। 'ਬਾਵਨ ਅਖਰੀ' ਵਿਚ ਹੀ ਨਹੀਂ, ਸਮੱਗਰ ਗੁਰਬਾਣੀ ਵਿਚ ਬਹੁਤੇ ਥਾਈਂ 'ਸੰਤ' ਅਤੇ 'ਸਾਧ' ਸ਼ਬਦਾਂ ਦੀ ਵਰਤੋਂ ਗੁਰੂ ਪ੍ਰਤੀ ਕੀਤੀ ਮਿਲਦੀ ਹੈ।[੧] ਨਿਰਸੰਦੇਹ ਇਹ ਦੋਵੇਂ ਸ਼ਬਦ ਸਤਿਗੁਰੂ ਤੋਂ ਵਰੋਸਾਏ ਹੋਏ ਗੁਰਮੁਖ ਗੁਰਸਿੱਖਾਂ ਲਈ ਵੀ ਵਰਤੇ ਮਿਲਦੇ ਹਨ।

'ਬਾਵਨ ਅਖਰੀ' ਤੋਂ ਇਕ ਰਹਸ-ਮਈ ਸਿਧਾਂਤ ਦੀ ਸੋਝੀ ਹੁੰਦੀ ਹੈ ਕਿ ਮਹਲੀ-ਵਾਹਿਗੁਰੂ ਦੀ[੨] ਟਹਲ ਸੇਵਾ ਉਸ ਵਡਭਾਗੇ ਜੀਵ ਨੂੰ ਪ੍ਰਾਪਤ ਹੁੰਦੀ ਹੈ, ਜਿਸ ਉਤੇ ਸਾਧੂ-ਸਤਿਗੁਰੂ ਦਇਆਲ ਹੋ ਜਾਵੇ, ਪਰ ਸਾਧੂ-ਸਤਿਗੁਰੂ ਦੀ ਸੰਗਤਿ ਜੀਵ ਨੂੰ ਤਦੋਂ ਹੀ ਮਿਲਦੀ ਹੈ, ਜਦੋਂ ਵਾਹਿਗੁਰੂ ਖ਼ੁਦ ਦਇਆਲ ਹੋਵੇ।

ਕਰਤਾ ਪੁਰਖ ਦੀ ਪੈਦਾ ਕੀਤੀ ਹੋਈ ਮਾਇਆ ਪ੍ਰਬਲ-ਸ਼ਕਤੀਮਾਨ ਹੈ। ਇਹ ਜੀਵਾਂ ਨੂੰ ਆਪਣੇ ਛਲ-ਛਿਦਰ ਦੁਆਰਾ ਬੰਧਨਾਂ ਵਿਚ ਜਕੜੀ ਰੱਖਦੀ ਹੈ। ਮਾਇਆ ਦੇ ਪੈਦਾ ਕੀਤੇ ਕਾਮਾਦਿਕ ਵਿਕਾਰ ਜੀਵਾਂ ਨੂੰ ਆਪਣੇ ਚਸਕਿਆਂ ਵਿਚ ਖਚਤ ਕਰ ਕੇ ਬਲ-ਹੀਣ ਅਤੇ ਬੁਧ-ਹੀਣ ਕਰਦੇ ਹਨ। ਵਿਕਾਰਾਂ ਦੇ ਢਹੇ ਚੜ੍ਹੇ ਜੀਵ ਜੀਵਨ ਦੀ ਬਾਜ਼ੀ ਹਾਰ ਕੇ ਜੂਨਾਂ ਦੇ ਚੱਕਰ ਵਿਚ ਪਏ ਬਾਰ ਬਾਰ ਜੰਮਦੇ ਮਰਦੇ ਅਤੇ ਖ਼ੁਆਰ ਹੁੰਦੇ ਰਹਿੰਦੇ ਹਨ। ਕਿਸੇ ਮਾੜੇ-ਧੀੜੇ ਦੀ ਸ਼ਰਨ ਲੈਣ ਨਾਲ ਇਹਨਾਂ ਵਿਕਾਰਾਂ ਤੋਂ ਛੁਟਕਾਰਾ ਮਿਲਣਾ ਸੰਭਵ ਨਹੀਂ ਹੁੰਦਾ। ਇਹਨਾਂ ਤੋਂ ਛੁਟਕਾਰੇ ਦਾ ਇਕੋ ਹੀ ਸਾਧਨ ਹੈ ਕਿ ਜੀਵ ਸਰਨ-ਸਮਰੱਥ ਸਾਧੂ-ਸਤਿਗੁਰੂ ਦੀ ਸਰਨੀ ਢਹਿ ਪਵੇ।[੩]

'ਸਤਿਗੁਰੂ' ਸਰਨੀ ਪਏ ਜੀਵਾਂ ਨੂੰ ਰੱਬੀ-ਉਪਦੇਸ਼ ਦੀ ਬਖ਼ਸ਼ਸ਼ ਕਰਦਾ ਹੈ, ਜਿਸ ਦੀ ਬਰਕਤ ਨਾਲ ਜੀਵ ਹਉਮੈ ਮੇਟ ਕੇ ਜੀਵਨ-ਮੁਕਤ ਅਵਸਥਾ ਪ੍ਰਾਪਤ

---

੧. ਓਅੰ ਸਾਧ ਸਤਿਗੁਰ ਨਮਸਕਾਰੰ॥ ਆਦਿ ਮਧਿ ਅੰਤਿ ਨਿਰੰਕਾਰੰ॥ *(ਪਉੜੀ ੧)*

੨. ਟਹਲ ਮਹਲ ਤਾ ਕਉ ਮਿਲੈ ਜਾ ਕਉ ਸਾਧ ਕ੍ਰਿਪਾਲ॥
ਸਾਧੂ ਸੰਗਤਿ ਤਉ ਬਸੈ ਜਉ ਆਪਨ ਹੋਹਿ ਦਇਆਲ॥ *(ਪਉੜੀ ੨੭)*

੩. ਯਾਹੂ ਜਤਨ ਕਰਿ ਹੋਤ ਛੁਟਾਰਾ॥ ਉਆਹੂ ਜਤਨ ਸਾਧ ਸੰਗਾਰਾ॥ *(ਪਵੜੀ ੪੩)*

ਕਰ ਲੈਂਦੇ ਹਨ।[1]

ਸਰਨ-ਸੂਰ ਸਤਿਗੁਰੂ ਦੀ ਓਟ ਲੈਣ ਨਾਲ ਜੀਵ ਦੇ ਸਾਰੇ ਮਾਇਕੀ ਬੰਧਨ ਕੱਟੇ ਜਾਂਦੇ ਹਨ।[2] ਸਤਿਗੁਰੂ ਤੋਂ ਮਿਲੇ ਨਾਮ-ਖੜਗ ਦੀ ਬਰਕਤ ਨਾਲ ਮਨ ਉੱਤੇ ਵਿਜੈ ਪ੍ਰਾਪਤ ਹੋ ਜਾਂਦੀ ਹੈ, ਜਿਸ ਦੇ ਫਲ-ਸਰੂਪ ਕਾਮਾਦਿਕ ਸਾਰੇ ਵਿਕਾਰ, ਜੋ ਪਹਿਲਾਂ ਮਨ ਅੰਦਰ ਖ਼ਰੂਦ ਮਚਾਉਂਦੇ ਅਤੇ ਬੇ-ਪਤੀ ਕਰਦੇ ਸਨ, ਪਾਣੀਹਾਰ ਹੋ ਜਾਂਦੇ ਹਨ ਅਤੇ ਇਸ ਤਰ੍ਹਾਂ ਜੀਵਨ ਦੀ ਬਾਜ਼ੀ ਜਿਤ ਲਈਦੀ ਹੈ, ਆਵਾ-ਗਵਨ ਦੇ ਚੱਕਰ ਮੁਕ ਜਾਂਦੇ ਹਨ ਅਤੇ ਸਚਖੰਡ ਵਿਚ ਸਦੀਵੀ ਨਿਵਾਸ ਪ੍ਰਾਪਤ ਹੋ ਜਾਂਦਾ ਹੈ।[3]

ਜਿਸ ਸੰਤ-ਸਤਿਗੁਰੂ ਦੇ ਦਰਸ-ਮਿਲਾਪ ਸਦਕਾ ਜਨਮ-ਜਨਮਾਤ੍ਰਾਂ ਦੇ ਦੁਖ-ਪਾਪ ਮਿਟ ਜਾਂਦੇ ਹਨ, ਉਸ ਸਤਿਗੁਰੂ ਤੋਂ ਵਾਰ ਵਾਰ ਸਦਕੇ ਜਾਈਏ।[4]

ਨੱਕਾ-ਨੱਕ ਭਰਿਆ ਅੰਮ੍ਰਿਤ-ਸਰੋਵਰ ਜੀਵ ਦੇ ਅੰਦਰ ਹੀ ਹੈ, ਪਰ ਜੀਵ ਨੂੰ ਇਸਦੀ ਖ਼ਬਰ-ਸਾਰ ਨਹੀਂ। ਜਿਸ ਵਡਭਾਗੇ ਜੀਵ ਨੂੰ ਗੁਰੂ ਵਲੋਂ ਸ਼ਬਦ-ਗੁਰਮੰਤ੍ਰ ਦੀ ਬਖ਼ਸ਼ਸ਼ ਹੁੰਦੀ ਹੈ, ਉਹ ਗੁਰ-ਸ਼ਬਦ ਦੀ ਕਮਾਈ ਕਰ ਕੇ ਇਸ ਅੰਦਰਲੇ ਅੰਮ੍ਰਿਤ-ਸਰੋਵਰ ਵਿਚੋਂ ਮਹਾ-ਰਸ ਅੰਮ੍ਰਿਤ ਪੀ ਪੀ ਕੇ ਤ੍ਰਿਪਤ ਹੋਇਆ ਰਹਿੰਦਾ ਹੈ।[5]

ਇਹ ਨਾਮ-ਅੰਮ੍ਰਿਤ ਸਾਰੇ ਦੁੱਖਾਂ-ਰੋਗਾਂ ਦਾ ਦਾਰੂ ਹੈ। ਇਹ ਦਾਰੂ ਸਾਰੇ ਜੀਵਾਂ ਅੰਦਰ ਮੌਜੂਦ ਹੈ, ਪਰ ਪੂਰੇ ਗੁਰੂ ਬਗ਼ੈਰ ਇਸ ਦੀ ਸੋਝੀ ਨਹੀਂ ਹੁੰਦੀ ਅਤੇ ਇਸ ਦੇ ਪ੍ਰਯੋਗ ਦੀ ਬਿਧਿ ਨਹੀਂ ਬਣਦ੍ਹੀ। ਜਦੋਂ ਗੁਰੂ ਨਾਮ-ਦਾਰੂ ਦੇ ਪ੍ਰਯੋਗ ਦੀ ਜੁਗਤੀ

---

੧. ਮਣੀ ਮਿਟਾਇ ਜੀਵਤ ਮਰੈ ਗੁਰ ਪੂਰੇ ਉਪਦੇਸ॥
ਮਨੂਆ ਜੀਤੈ ਹਰਿ ਮਿਲੈ ਤਿਹ ਸੂਰਤਣ ਵੇਸ॥ *(ਪਉੜੀ ੩੧)*

੨. ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ॥ *(ਸਲੋਕੁ, ਪਉੜੀ ੪੩)*

੩. (ੳ) ਫਾਹੇ ਕਾਟੇ ਮਿਟੇ ਗਵਨ ਫਤਿਹ ਭਈ ਮਨਿ ਜੀਤ॥
ਨਾਨਕ ਗੁਰ ਤੇ ਥਿਤ ਪਾਈ ਫਿਰਨ ਮਿਟੇ ਨਿਤ ਨੀਤ॥ *(ਸਲੋਕੁ, ਪਉੜੀ ੩੮)*
(ਅ) ਯਯਾ ਜਨਮੁ ਨ ਹਾਰੀਐ ਗੁਰ ਪੂਰੇ ਕੀ ਟੇਕ॥
ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ॥ *(ਪਉੜੀ ੧੪)*

੪. ਬਾਰਿ ਬਾਰਿ ਜਾਉ ਸੰਤ ਸਦਕੇ॥ ਨਾਨਕ ਪਾਪ ਬਿਨਾਸੇ ਕਦਿ ਕੇ॥ *(ਪਉੜੀ ੨੭)*

੫. ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ॥
ਨਾਨਕ ਹਰਿ ਗੁਰਿ ਜਾ ਕਉ ਦੀਆ॥ *(ਪਉੜੀ ੨੦)*

ਅਤੇ ਸੰਜਮ ਜੀਵ ਨੂੰ ਸਮਝਾ ਦੇਂਦੇ ਹਨ, ਫਿਰ ਉਹ ਰੋਗ-ਮੁਕਤ ਹੋ ਜਾਂਦਾ ਹੈ।[੧]

## (ੲ) ਨਾਮ

ਨਾਮ ਗੁਰਮਤਿ ਦਾ ਮਹੱਤਵਪੂਰਨ ਵਿਸ਼ਾ ਹੈ, ਨਾਮੀ (ਵਾਹਿਗੁਰੂ) ਅਤੇ ਉਸ ਦਾ ਨਾਮ ਪਰਸਪਰ ਅਭੇਦ ਹਨ। ਗੁਰਬਾਣੀ ਦੇ ਬਖ਼ਸ਼ੇ ਗਿਆਨ ਅਨੁਸਾਰ ਸਾਰੀ ਜਗਤ-ਰਚਨਾ ਨਾਮੀ (ਵਾਹਿਗੁਰੂ) ਵਲੋਂ ਨਾਮ ਦੁਆਰਾ ਹੀ ਇਸਥਿਤ ਕੀਤੀ ਹੋਈ ਹੈ।[੨]

ਨਾਮ ਦੀ ਪ੍ਰਾਪਤੀ ਗੁਰੂ ਪਾਸੋਂ ਗੁਰ-ਮੰਤ੍ਰ ਦੇ ਰੂਪ ਵਿਚ ਹੁੰਦੀ ਹੈ। ਜਿਸ ਜੀਵ ਨੂੰ ਗੁਰੂ ਪਾਸੋਂ ਨਾਮ-ਗੁਰਮੰਤ੍ਰ ਪ੍ਰਾਪਤ ਹੋ ਜਾਵੇ, ਉਸ ਨੂੰ ਪ੍ਰਭੂ ਦੇ ਸਚ-ਮਹਲ (ਸਚਖੰਡ) ਵਿਚ ਪਰਵੇਸ਼ ਕਰਨ ਲਈ ਕੋਈ ਰੋਕ-ਟੋਕ ਨਹੀਂ ਹੁੰਦੀ।[੩]

ਨਾਮ ਦੇ ਪਿਆਰ-ਰੰਗ ਵਿਚ ਰੰਗੀਜਣ ਨਾਲ ਪਾਪਾਂ ਦੀ ਮੈਲ ਕੱਟੀ ਜਾਂਦੀ ਹੈ। ਕਰੋੜਾਂ ਹੀ ਅਪਰਾਧ ਕਮਾਉਣ ਵਾਲਾ ਪਤਿਤ ਵਿਅਕਤੀ ਵੀ ਸਾਧੂ-ਸਤਿਗੁਰੂ ਤੋਂ ਪ੍ਰਾਪਤ ਹੋਏ ਨਾਮ ਦੇ ਸਾਸ-ਗਿਰਾਸ ਸਿਮਰਨ ਕਰਨ ਦੀ ਬਰਕਤ ਸਦਕਾ ਪੁਨੀਤ ਹੋ ਜਾਂਦਾ ਹੈ।[੪]

ਜਿਸ ਮਨੁੱਖ ਦੇ ਮਨ ਵਿਚ ਨਾਮ ਵਸ ਜਾਏ, ਉਹ ਵਿਹੁਲੀ ਮਾਇਆ ਦੇ ਫੰਧੇ ਵਿਚ ਨਹੀਂ ਫਸਦਾ। ਉਸ ਦੇ ਅੰਦਰੋਂ ਜਮ ਦਾ ਸਹਿਮ ਮਿਟ ਜਾਂਦਾ ਹੈ, ਉਸ ਨੂੰ ਜਮ ਨਾਲ ਵਾਹ-ਵਾਸਤਾ ਨਹੀਂ ਪੈਂਦਾ।[੫]

ਨਾਮ-ਰਤਨ ਨੂੰ ਮਨ ਵਿਚ ਪ੍ਰੋ ਲੈਣ ਵਾਲਾ ਮਨੁੱਖ ਆਵਾ-ਗਵਨ ਦੇ ਗੇੜ

---

੧. ਹਰਿ ਅਉਖਧੁ ਸਭ ਘਟ ਹੈ ਭਾਈ॥
ਗੁਰ ਪੂਰੇ ਬਿਨੁ ਬਿਧਿ ਨ ਬਨਾਈ॥
ਗੁਰਿ ਪੂਰੈ ਸੰਜਮੁ ਕਰਿ ਦੀਆ॥
ਨਾਨਕ ਤਉ ਫਿਰਿ ਦੂਖ ਨ ਥੀਆ॥ *(ਪਉੜੀ ੪੫)*

੨. ਓਅੰ ਗੁਰਮੁਖਿ ਕੀਓ ਅਕਾਰਾ॥ ਏਕਹਿ ਸੂਤਿ ਪਰੋਵਨਹਾਰਾ॥ *(ਪਉੜੀ ੨)*

੩. ਨੰਨਾਕਾਰੁ ਨ ਹੋਤਾ ਤਾ ਕਹੁ॥ ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ॥ *(ਪਉੜੀ ੩੬)*

੪. ਹੋਤ ਪੁਨੀਤ ਕੋਟ ਅਪਰਾਧੂ॥ ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ॥ *(ਪਉੜੀ ੩੭)*

੫. ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ॥ *(ਪਉੜੀ ੩੨)*

ਤੋਂ ਮੁਕਤ ਹੋ ਜਾਂਦਾ ਹੈ।[1]

ਮਨੁੱਖ ਭਾਵੇਂ ਸਾਰਾ ਸੰਸਾਰ ਗਾਹ ਮਾਰੇ, ਨਾਮ-ਸਿਮਰਨ ਤੋਂ ਬਗ਼ੈਰ ਸੁਖ ਪ੍ਰਾਪਤ ਨਹੀਂ ਹੋ ਸਕਦਾ। ਸਭ ਤੋਂ ਵੱਡਾ ਦੁਖ ਜਮ ਦੇ ਵਸ ਪੈਣ ਦਾ ਹੈ। ਇਹ ਦੁਖ ਉਸਦਾ ਹੀ ਮਿਟਦਾ ਹੈ, ਜੋ ਸਾਧੂ-ਸਤਿਗੁਰੂ ਦੀ ਸਰਨੀ ਪੈ ਕੇ ਨਾਮ ਵਿਚ ਲਿਵ-ਲੀਨ ਹੋ ਜਾਵੇ।[2]

ਜੋ ਮਨੁੱਖ ਸੁਰਤੀ ਜੋੜ ਕੇ ਕੰਨਾਂ ਨਾਲ ਨਾਮ ਸੁਣਦਾ ਹੈ, ਉਹ ਧੀਰਜਵਾਨ ਹੋ ਜਾਂਦਾ ਹੈ, ਉਸ ਦਾ ਜਸ ਸੰਸਾਰ ਵਿਚ ਪਸਰ ਜਾਂਦਾ ਹੈ, ਉਸ ਦੀ ਲੋਕ-ਪਰਲੋਕ ਵਿਚ ਸ਼ੋਭਾ ਹੁੰਦੀ ਹੈ।[3]

ਅਨੇਕ ਜੂਨਾਂ ਦਾ ਗੇੜਾ ਕੱਟਣ ਮਗਰੋਂ ਮਨੁੱਖਾ-ਦੇਹੀ ਪ੍ਰਾਪਤ ਹੋਈ ਹੈ। ਮਨੁੱਖਾ-ਜਨਮ ਦਾ ਮੁਖ-ਮੰਤਵ ਆਤਮ-ਪਰਮਆਤਮ ਦੇ ਸੰਜੋਗ ਦੁਆਰਾ ਜੀਵਨ-ਮੁਕਤ ਹੋਣਾ ਹੈ। ਇਹ ਬੜਾ ਮਹੱਤਵਪੂਰਨ ਪਰ ਬੜਾ ਕਠਿਨ ਕਾਰਜ ਹੈ। ਹਉਮੈ ਦੇ ਕਾਰਨ ਮਨੁੱਖ ਮਾਇਆ ਦੇ ਢਹੇ ਚੜ੍ਹ ਜਾਂਦਾ ਹੈ ਅਤੇ ਇੰਜ ਕਈ ਤਰ੍ਹਾਂ ਦੇ ਵਿਕਾਰੀ-ਬੰਧਨਾਂ ਵਿਚ ਜਕੜਿਆ ਜਾਂਦਾ ਹੈ। ਇਹਨਾਂ ਬੰਧਨਾਂ ਤੋਂ ਖ਼ਲਾਸੀ ਅਤੇ ਜੀਵਨ-ਕਾਰਜ ਦੀ ਸਫਲਤਾ ਕੇਵਲ ਅਤੇ ਕੇਵਲ ਨਾਮ-ਸਿਮਰਨ ਦੁਆਰਾ ਹੀ ਸੰਭਵ ਹੈ। ਨਾਮ ਦੀ ਪ੍ਰਾਪਤੀ ਸਤਿਗੁਰੂ ਦੀ ਸਰਨ ਲੈਣ ਨਾਲ ਹੀ ਹੁੰਦੀ ਹੈ।[4]

ਜੀਵਨ-ਸਫਲਤਾ ਲਈ ਗੁਰਬਾਣੀ ਵਿਚ ਦਿਨ ਰਾਤ ਨਾਮ ਧਿਆਉਣ ਦੀ ਹਦਾਇਤ ਕੀਤੀ ਹੋਈ ਹੈ, ਪਰ ਇਸ ਲਈ ਅੰਮ੍ਰਿਤ ਵੇਲੇ ਦੀ ਵਿਸ਼ੇਸ਼

---

੧. ਯਯਾ ਜਨਮਿ ਨ ਆਵੈ ਸੋਊ॥ ਏਕ ਨਾਮ ਲੇ ਮਨਹਿ ਪਰੋਊ॥ *(ਪਉੜੀ ੧੪)*

੨. ਟੋਹੇ ਟਾਹੇ ਬਹੁ ਭਵਨ ਬਿਨੁ ਨਾਵੈ ਸੁਖੁ ਨਾਹਿ॥
ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ॥ *(ਪਉੜੀ ੨੭)*

੩. ਧੀਰਜੁ ਜਸੁ ਸੋਭਾ ਤਿਹ ਬਨਿਆ॥
ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ॥ *(ਪਉੜੀ ੩੫)*

੪. (ੳ) ਅਹੰਬੁਧਿ ਬੰਧਨ ਪਰੇ ਨਾਨਕ ਨਾਮ ਛੁਟਾਰ॥ *(ਸਲੋਕੁ, ਪਉੜੀ ੨੪)*
(ਅ) ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ॥
ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ॥ *(ਸਲੋਕੁ, ਪਉੜੀ ੪੩)*
(ੲ) ਸੋਧਤ ਸੋਧਤ ਸੋਧਿ ਬੀਚਾਰਾ॥ ਬਿਨੁ ਹਰਿ ਭਜਨ ਨਹੀ ਛੁਟਕਾਰਾ॥ *(ਪਉੜੀ ੪੮)*
(ਸ) ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥ *(ਸਲੋਕੁ, ਪਉੜੀ ੩੫)*

ਮਹਾਨਤਾ ਹੈ। ਨਾਮ-ਸਿਮਰਨ ਸਦਕਾ ਹਰ ਕਿਸਮ ਦੀ ਉਪਾਧੀ ਮਿਟ ਜਾਂਦੀ ਹੈ।[੧]

'ਨਾਮ' ਸਾਰੇ ਦੁਖਾਂ-ਰੋਗਾਂ ਦੀ ਨਿਵਿਰਤੀ ਦਾ ਰੱਬੀ-ਦਾਰੂ ਹੈ। ਨਾਮ-ਦਾਰੂ ਨਾਲ ਜੋ ਮਨੁੱਖ ਹਿਤੋਂ-ਚਿਤੋਂ ਪ੍ਰੀਤ ਪਾ ਲਵੇ; ਦੁਖ-ਰੋਗ ਉਸਨੂੰ ਸੁਫ਼ਨੇ ਵਿਚ ਵੀ ਨਹੀਂ ਵਾਪਰ ਸਕਦਾ।[੨]

ਦੁਖ-ਰੋਗ ਤਾਂ ਕੀ, ਜਮ ਵੀ ਨਾਮੀ-ਪੁਰਸ਼ ਦੇ ਨੇੜੇ ਨਹੀਂ ਫਟਕ ਸਕਦਾ। ਧਰਮਰਾਏ ਨੇ ਜਮਦੂਤ ਨੂੰ ਹਦਾਇਤ ਕੀਤੀ ਹੋਈ ਹੈ ਕਿ ਜਿਸ ਥਾਵੇਂ ਨਾਮ-ਬਾਣੀ ਦਾ ਪ੍ਰਵਾਹ ਚਲਦਾ ਹੋਵੇ, ਓਥੇ ਜਾਣ ਦੀ ਭੁਲ ਕੇ ਵੀ ਗ਼ਲਤੀ ਨਹੀਂ ਕਰਨੀ। ਜੇ ਅਜਿਹੀ ਗ਼ਲਤੀ ਹੋ ਗਈ ਤਾਂ ਤੇਰੇ ਮੇਰੇ ਸਮੇਤ ਸਾਰੀ ਜਮ-ਪੁਰੀ ਨੂੰ ਵਖਤ ਪੈ ਜਾਵੇਗਾ।[੩]

### (ਸ) ਮਾਇਆ

ਅਦ੍ਰਿਸ਼ਟ ਪਾਰਬ੍ਰਹਮ ਵਲੋਂ ਰਚੀ ਹੋਈ ਦ੍ਰਿਸ਼ਟਮਾਨ ਸਾਰੀ ਜਗਤ-ਰਚਨਾ 'ਪ੍ਰਕ੍ਰਿਤੀ', ਅਥਵਾ, 'ਮਾਇਆ' ਹੈ। ਜਗਤ-ਰਚਨਾ ਨਾਨਾ-ਪ੍ਰਕਾਰੀ ਅਤੇ ਬਹੁ-ਰੰਗੀ ਹੈ। ਰੂਪ-ਰੰਗ ਤੋਂ ਨਿਆਰਾ ਨਿਰਗੁਣ-ਬ੍ਰਹਮ ਸਰਗੁਣ ਹੋ ਕੇ ਮਾਇਆ ਦੇ ਸਾਰੇ ਰੂਪਾਂ-ਰੰਗਾਂ ਵਿਚ ਵਿਆਪਕ ਹੋਇਆ ਪਿਆ ਹੈ। ਇਸ ਤਰ੍ਹਾਂ, ਇਸ ਜਗਤ-ਖੇਡ ਵਿਚ ਮਾਇਆ ਮੁਖ-ਨਾਇਕਾ ਹੈ।

ਸੁੰਦ੍ਰਾਵਲੇ ਬ੍ਰਹਮ ਦੀ, ਰਚਨਾ ਵੀ ਅਤਿ ਸੁੰਦਰ ਅਤੇ ਮਨ-ਮੋਹਣੀ ਹੈ। 'ਬ੍ਰਹਮ' ਸਦਾ-ਥਿਰ ਹੈ, ਪਰ ਉਸ ਦੀ ਰਚਨਾ ਛਿਨ-ਛਿਨ ਬਦਲਣ ਵਾਲੀ ਅਤੇ ਅੰਤ ਬਿਨਸਨਹਾਰੀ ਹੈ। ਗਿਆਨ ਚਖਸ਼ੂਆਂ ਵਾਲੇ ਤਤ-ਵੇਤਾ ਪੁਰਸ਼ ਮਾਇਆ ਦੇ ਨਾਨਾ-ਪ੍ਰਕਾਰੀ ਰੂਪਾਂ-ਰੰਗਾਂ ਵਿਚੋਂ ਰੰਗਾਵਲੇ ਬ੍ਰਹਮ ਦੇ ਦਰਸ਼ਨ ਕਰ ਕਰ ਕੇ ਅਨੰਦਤ ਅਤੇ ਬਿਸਮਾਦਤ ਹੋਏ ਰਹਿੰਦੇ ਹਨ, ਪਰ ਅਗਿਆਨੀ ਪੁਰਸ਼ ਮਾਇਆ ਦੇ ਰੂਪ-ਰੰਗ ਉੱਤੇ ਵਿਚਿਲਤ ਹੋ ਕੇ ਇਸ ਨੂੰ ਹੀ ਜੀਵਨ ਦਾ ਆਸਰਾ ਬਣਾ

---

੧. ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥ *(ਸਲੋਕੁ, ਪਉੜੀ ੨੫)*

੨. ਨਾਮ ਅਉਖਧੁ ਜਿਹ ਰਿਦੈ ਹਿਤਾਵੈ॥ ਤਾਹਿ ਰੋਗੁ ਸੁਪਨੈ ਨਹੀ ਆਵੈ॥ *(ਪਉੜੀ ੪੫)*

੩. ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ॥
ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ॥ *(ਸਲੋਕੁ, ਪਉੜੀ ੩੧)*

ਲੈਂਦੇ ਹਨ। ਸੰਸਾਰ ਤੋਂ ਕੂਚ ਕਰਦੇ ਸਮੇਂ ਮਾਇਆ ਸਾਥ ਨਿਭਦੀ ਨਹੀਂ, ਇਸ ਲਈ ਮਾਇਆ ਦੇ ਪ੍ਰੀਤਵਾਨ ਅੰਤ ਨੂੰ ਜੀਵਨ ਦੀ ਬਾਜ਼ੀ ਹਾਰ ਜਾਂਦੇ ਹਨ।

'ਬਾਵਨ ਅਖਰੀ' ਬਾਣੀ ਵਿਚ ਮਾਇਆ ਬਾਰੇ ਯਥਾਰਥ ਜਾਣਕਾਰੀ ਦਿੱਤੀ ਹੋਈ ਹੈ। ਇਹ ਮਾਇਆ ਚੰਚਲ ਹੈ, ਸਦਾ ਡੋਲਦੀ ਰਹਿੰਦੀ ਹੈ। ਜਿਸ ਜੀਵ ਦਾ ਮਨ ਮਾਇਆ ਨਾਲ ਲਿਪਟ ਜਾਵੇ, ਉਹ ਵੀ ਚੰਚਲ ਹੋ ਜਾਂਦਾ ਹੈ ਅਤੇ ਛਿਨ-ਛਿਨ ਪਲ-ਪਲ ਡੁਲਾਇਮਾਨ ਹੁੰਦਾ ਰਹਿੰਦਾ ਹੈ, ਹਰਦਮ ਮਾਇਆ ਹੀ ਮਾਇਆ ਮੰਗਦਾ ਹੈ। ਇਸ ਨਾਲ ਕਦੀ ਤ੍ਰਿਪਤੀ ਹੁੰਦੀ ਨਹੀਂ, ਜਿਸ ਲਈ ਜੀਵਨ-ਭਰ ਦੁਖੀ ਹੀ ਰਹਿੰਦਾ ਹੈ।[੧]

ਇਹ ਮਾਇਆ ਛਲਾਵੀ ਹੈ। ਇਸ ਠੱਗਣੀ ਨੇ ਆਪਣੀਆਂ ਅਨਿਕ-ਪ੍ਰਕਾਰੀ ਠਗ-ਚਾਲਾਂ ਨਾਲ ਸਾਰੇ ਤ੍ਰਿਗੁਣੀ ਜੀਵ ਭਰਮਾਅ ਭਰਮਾਅ ਕੇ ਆਪਣੇ ਫੰਧੇ ਵਿਚ ਫਸਾਅ ਰੱਖੇ ਹਨ।[੨]

ਮਾਇਆ ਉਤੇ ਵਸੀਕਾਰ ਕਰਨਾ ਅਤਿ ਬਿਖਮ ਹੈ, ਪਰ ਜਿਸ ਮਨੁੱਖ ਨੂੰ ਵਾਹਿਗੁਰੂ ਕਿਰਪਾ ਕਰ ਕੇ ਸਤਸੰਗ ਮਿਲਾਪ ਦੇਵੇ, ਫਿਰ ਸਤਸੰਗ ਦੇ ਤੇਜ-ਪਰਤਾਪ ਕਰਕੇ ਮਾਇਆ ਉਸ ਦੇ ਨੇੜੇ ਨਹੀਂ ਫਟਕ ਸਕਦੀ।[੩]

ਇਹ ਮਾਇਆ ਵੇਖਣ ਨੂੰ ਬੜੀ ਸੁੰਦਰ ਅਤੇ ਮਨ-ਮੋਹਣੀ ਲਗਦੀ ਹੈ, ਪਰ ਇਸ ਦੀ ਸੁੰਦਰਤਾ ਅਤੇ ਸ਼ੋਭਾ ਕਸੁੰਭੇ ਦੇ ਰੰਗ ਸਮਾਨ ਕੱਚੀ ਅਤੇ ਥੋੜ੍ਹ-ਚਿਰੀ ਹੀ ਹੁੰਦੀ ਹੈ।[੪]

ਸ਼ਕਤੀ (ਮਾਇਆ) ਦੇ ਮੁਰੀਦ ਮਨੁੱਖ ਨੂੰ ਗੁਰਬਾਣੀ ਵਿਚ 'ਸਾਕਤ' ਕਿਹਾ ਗਿਆ ਹੈ। ਸਾਕਤ ਲੋਕੀ ਜੀਵਨ-ਭਰ ਮਾਇਆ ਇਕੱਠੀ ਕਰਦੇ ਹਾਰ-ਹੰਭ ਜਾਂਦੇ ਹਨ, ਉਹਨਾਂ ਨੂੰ ਨਿਰਾਸਤਾ ਹੀ ਪੱਲੇ ਪੈਂਦੀ ਹੈ, ਕਿਉਂਜੁ ਮਾਇਆ ਕਿਸੇ ਦੇ ਨਾਲ ਨਹੀਂ ਨਿਭਦੀ। ਹਰ ਕਿਸੇ ਨੂੰ ਏਥੋਂ ਹੱਥ ਝਾੜ ਕੇ ਹੀ ਤੁਰਨਾ ਪੈਂਦਾ ਹੈ।[੫]

---

੧. ਮਾਇਆ ਡੋਲੈ ਬਹੁ ਬਿਧੀ ਮਨੁ ਲਪਟਿਓ ਤਿਹ ਸੰਗ॥ *(ਸਲੋਕੁ, ਪਉੜੀ ੪੧)*

੨. (ੳ) ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ॥ ਆਪਨ ਮੋਹ ਘਟੇ ਘਟਿ ਦੀਨੇ॥ *(ਪਉੜੀ ੭)*

(ਅ) ਭਰਮਿ ਭਰਮਿ ਮਾਨੁਖ ਡਹਕਾਏ॥ ਦੁਤਰ ਮਹਾ ਬਿਖਮ ਇਹ ਮਾਏ॥ *(ਪਉੜੀ ੪੦)*

੩. ਕਰਿ ਕਿਰਪਾ ਸਤਸੰਗਿ ਮਿਲਾਏ॥ ਨਾਨਕ ਤਾ ਕੈ ਨਿਕਟਿ ਨ ਮਾਏ॥ *(ਪਉੜੀ ੭)*

੪. ਵਾਨਹੁ ਇਆ ਬਿਧਿ ਸਹੀ ਚਿਤ ਝੂਠਉ ਮਾਇਆ ਰੰਗੁ॥ *(ਪਵੜੀ ੨੬)*

੫. (ੳ) ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥ॥ *(ਸਲੋਕੁ, ਪਉੜੀ ੩੩)*

(ਅ) ਇਹ ਬਿਖਿਆ ਦਿਨ ਚਾਰਿ ਛਿਅ ਛਾਡਿ ਚਲਿਓ ਸਭੁ ਕੋਇ॥ *(ਪਉੜੀ ੧੫)*

ਏਥੇ ਹੀ ਬਸ ਨਹੀਂ, ਮਾਇਆ-ਮੋਹ ਦੇ ਕਾਰਨ ਜੀਵ ਜਨਮ-ਮਰਨ ਦੇ ਅਮੁੱਕ ਗੇੜ ਵਿਚ ਗ੍ਰਸਿਆ ਜਾਂਦਾ ਹੈ। ਮਾਇਆ ਦੀ ਖ਼ਾਤਰ ਵਿਲ੍ਹੂੰ-ਵਿਲ੍ਹੂੰ ਕਰਦੇ ਮਨੁੱਖ ਨੂੰ ਸਤਿਗੁਰੂ ਜੀ ਸਮਝਾਂਦੇ ਹਨ, "ਹੇ ਜੀਵ! ਹਰ ਵੇਲੇ 'ਧਨ ਮਿਲੇ', 'ਧਨ ਮਿਲੇ' ਦੀ ਟੇਰ-ਪੁਕਾਰ ਕਿਉਂ ਕਰਦਾ ਰਹਿੰਦਾ ਹੈਂ, ਮਾਇਆ ਦਾ ਮੋਹ ਝੂਠਾ ਹੈ, ਇਸ ਨਾਲ ਖ਼ੁਆਰੀ ਹੀ ਪੱਲੇ ਪੈਂਦੀ ਹੈ।" ਨਾਮ ਤੋਂ ਸਖਣੇ ਜੀਵ ਸਾਰੀ ਉਮਰ ਝਾਖ-ਝਖਾਈ ਕਰਨ ਮਗਰੋਂ ਅੰਤ ਨੂੰ ਖੇਹ ਵਿਚ ਮਿਲ ਜਾਂਦੇ ਹਨ।[੧]

ਡੂੰਘੀ ਸੋਚ ਨਾਲ ਜੇ ਵੀਚਾਰੀਏ ਤਾਂ ਪਤਾ ਲਗਦਾ ਹੈ ਕਿ ਕੇਵਲ ਧਨ-ਦੌਲਤ ਹੀ ਮਾਇਆ ਨਹੀਂ, ਇਸ ਦਾ ਘੇਰਾ ਬੜਾ ਵਿਸ਼ਾਲ ਹੈ। ਧਨ-ਦੌਲਤ, ਮਹਿਲ-ਮਾੜੀਆਂ, ਸਾਕ-ਸਨਬੰਧੀ, ਰਾਜ-ਸਾਜ, ਮਾਣ-ਵਡਿਆਈ ਆਦਿ ਮਾਇਆ ਦੇ ਹੀ ਵੱਖ ਵੱਖ ਰੂਪ ਹਨ। ਇਹ ਸਾਰੀਆਂ ਮਾਇਕੀ-ਦਾਤਾਂ ਜੀਵਨ ਦੇ ਸਫਲ-ਪ੍ਰਚਾਲਣ ਲਈ ਅਤਿ ਲੋੜੀਂਦੀਆਂ ਹਨ, ਤਾਂ ਹੀ ਵਾਹਿਗੁਰੂ ਨੇ ਬਖ਼ਸ਼ੀਆਂ ਹੋਈਆਂ ਹਨ।

ਸ੍ਰਿਸ਼ਟੀ ਦੇ ਮਾਲਿਕ ਵਾਹਿਗੁਰੂ ਨੇ ਮਾਇਆ ਨੂੰ ਧਰਤੀ ਦੇ ਸਰਦਾਰ (ਮਨੁੱਖ) ਦੀ ਦਾਸੀ ਵਜੋਂ ਰਚਿਆ ਹੋਇਆ ਹੈ। ਜੇ ਇਸ ਦੀ ਵਰਤੋਂ ਦਾਸੀ ਵਜੋਂ ਕੀਤੀ ਜਾਵੇ ਤਾਂ ਇਹ ਬੜੀ ਸੁਖਦਾਈ ਅਤੇ ਲਾਭਕਾਰੀ ਹੈ। ਗੱਲ ਓਦੋਂ ਵਿਗੜਦੀ ਹੈ, ਜਦੋਂ ਮਨੁੱਖ ਅਗਿਆਨਤਾ ਦੇ ਵੱਸ ਹੋ ਕੇ, ਇਸ ਦਾਸੀ ਉੱਤੇ ਲੁਭਾਇਮਾਨ ਹੋ ਕੇ, ਇਸ ਦੀ ਤਾਬੇਦਾਰੀ ਇਖ਼ਤਿਆਰ ਕਰ ਲੈਂਦਾ ਹੈ। ਅਜਿਹੇ ਭੁੱਲੜ ਮਨੁੱਖ ਅੰਦਰ ਲੋਭ ਦਾ ਹਲਕਾਅ ਕਰ ਕੇ ਮਾਇਆ ਉਸ ਨੂੰ ਆਪਣੇ ਫੰਧੇ ਵਿਚ ਫਸਾ ਕੇ ਖ਼ੁਆਰ ਕਰਦੀ ਹੈ। ਸੋ, ਸਾਰ-ਸਿੱਟਾ ਇਹ ਹੈ ਕਿ ਮਾਇਆ ਅਤੇ ਇਸ ਦੀ ਯੋਗ ਵਰਤੋਂ ਮਾੜੀ ਨਹੀਂ; ਇਸ ਦਾ ਮੋਹ ਮਾੜਾ ਹੈ। ਪਰ ਇਸ ਮੋਹਣੀ ਮਾਇਆ ਦੇ ਮੋਹ ਦਾ ਬੰਧਨ ਵੀ ਵਾਹਿਗੁਰੂ ਨੇ ਆਪ ਹੀ ਸੰਸਾਰ-ਰੰਗ-ਭੂਮੀ ਦੀ ਖੇਡ ਚਲਾਉਣ ਲਈ ਪਾਇਆ ਹੋਇਆ ਹੈ, ਇਸ ਵਜੋਂ ਕਿਸੇ ਹੋਰ ਨੂੰ ਦੋਸ਼ ਦੇਣਾ ਅਨੁਚਿਤ ਹੈ।[੨]

---

੧. ਧਨੁ ਧਨੁ ਕਹਾ ਪੁਕਾਰਤੇ ਮਾਇਆ ਮੋਹ ਸਭ ਕੂਰ॥
ਨਾਮ ਬਿਹੂਨੇ ਨਾਨਕਾ ਹੋਤ ਜਾਤ ਸਭੁ ਧੂਰ॥ *(ਸਲੋਕੁ, ਪਉੜੀ ੪)*

੨. ਦੋਸੁ ਨਹੀ ਕਾਹੂ ਕਉ ਮੀਤਾ॥ ਮਾਇਆ ਮੋਹ ਬੰਧੁ ਪ੍ਰਭਿ ਕੀਤਾ॥ *(ਪਉੜੀ ੩੪)*

## (ਹ) ਹਉਮੈ

ਸਾਰੇ ਜੀਵ ਰਾਮ ਕੀ ਅੰਸ ਹਨ। ਸਭਨਾਂ ਵਿਚ ਉਸ ਦੀ ਜੋਤਿ ਵਿਦਮਾਨ ਹੈ। ਮਨੁੱਖ ਨੂੰ ਕਰਤਾ-ਪੁਰਖ ਨੇ ਕਰਤਾਰੀ-ਸ਼ਕਤੀ ਪ੍ਰਦਾਨ ਕੀਤੀ ਹੋਈ ਹੈ, ਜਿਸ ਦੇ ਬਲ-ਬੂਤੇ 'ਤੇ ਉਹ ਬਹੁਤ ਕੁਝ ਕਰਨ ਦੇ ਸਮਰੱਥ ਬਣਿਆ ਹੋਇਆ ਹੈ। ਪਰ ਜੀਵ ਬਹੁਤ ਕੁਝ ਕਰਦਾ ਹੋਇਆ ਵੀ ਸੁਤੰਤਰ-ਕਰਤਾ ਨਹੀਂ, ਸਗੋਂ ਉਹ ਕੇਵਲ ਕਰਤਾ-ਪੁਰਖ ਵਲੋਂ ਬਖ਼ਸ਼ੀ ਹੋਈ ਸਤਾ-ਸਮਰੱਥਾ ਦੀ ਵਰਤੋਂ ਹੀ ਕਰਦਾ ਹੈ।

ਕਈ ਵਾਰੀ ਅਗਿਆਨਤਾ ਦੇ ਵੱਸ ਹੋਇਆ ਜੀਵ ਕਰਤਾ-ਪੁਰਖ ਤੋਂ ਆਪਣੀ ਅੱਡਰੀ ਕਲਪਿਤ ਹੋਂਦ ਸਥਾਪਿਤ ਕਰ ਕੇ ਆਪਣੇ ਆਪ ਨੂੰ ਸੁਤੰਤਰ ਕਰਤਾ ਸਮਝ ਬੈਠਣ ਦਾ ਭੁਲੇਖਾ ਖਾ ਜਾਂਦਾ ਹੈ। ਕਰਤਾ-ਪੁਰਖ ਮਨੁੱਖ ਦਾ ਅਸਲੀ ਆਪਾ ਹੈ। ਇਸ ਮੂਲ-ਆਪੇ ਨੂੰ ਪਛਾਣਨ ਦੀ ਬਜਾਏ ਆਪਣਾ, ਅੱਡਰਾ ਫ਼ਰਜ਼ੀ-ਆਪਾ ਮਿਥ ਲੈਣ ਦਾ ਨਾਂ ਹੀ 'ਹਉਮੈ' ਹੈ।

ਹਉਮੈ ਦੇ ਢਹੇ ਚੜ੍ਹਨਾ ਵਾਹਿਗੁਰੂ ਨਾਲ ਸ਼ਰੀਕਾ ਕਰਨ ਵਾਲੀ ਗੱਲ ਹੈ। ਸੋ, ਸਪੱਸ਼ਟ ਹੈ ਕਿ 'ਹਉਮੈ' ਜੀਵ ਨੂੰ ਵਾਹਿਗੁਰੂ ਤੋਂ ਵਿਛੋੜਨ ਵਾਲਾ ਮੁਖ-ਵਿਕਾਰ ਹੈ। ਇਸ ਤੋਂ ਹੀ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਆਦਿਕ ਵਿਕਾਰ ਪੈਦਾ ਹੁੰਦੇ ਹਨ। ਇਸ ਨਾਤੇ ਇਹ ਹਉਮੈ ਬਾਕੀ ਸਾਰੇ ਵਿਕਾਰਾਂ ਦੀ ਦਾਦੀ-ਅੰਮਾ ਹੈ।

ਸੰਸਾਰ ਰਣ-ਖੇਤਰ ਵਿਚ ਉਹੀ ਜੀਵ ਸਫਲ ਹੁੰਦਾ ਹੈ, ਜੋ ਆਪਣੇ ਆਪ ਉੱਤੇ ਜਿੱਤ ਪ੍ਰਾਪਤ ਕਰ ਲਵੇ। ਅਸਲੀ ਸੂਰਮਾ ਉਹ ਹੈ, ਜੋ ਹਉਮੈ ਅਥਵਾ ਦ੍ਵੈਤਾ-ਭਾਵ ਨਾਲ ਅੰਤਲੇ ਦਮ ਤਕ ਲੜਦਾ ਰਵ੍ਹੇ। ਉਸ ਨੂੰ ਦੋਹਾਂ ਲੋਕਾਂ (ਲੋਕ-ਪਰਲੋਕ) ਵਿਚ ਸ਼ੋਭਾ ਮਿਲਦੀ ਹੈ।[੧]

ਕਈ ਲੋਕ ਆਤਮ-ਪ੍ਰਗਤੀ ਲਈ ਕਰਮ-ਕਾਂਡ ਦਾ ਆਸਰਾ ਲੈਂਦੇ ਹਨ। ਗੁਰਬਾਣੀ ਇਹ ਭੇਦ ਖੋਲ੍ਹਦੀ ਹੈ ਕਿ ਆਤਮ-ਪ੍ਰਗਤੀ ਕੇਵਲ ਨਾਮ-ਸਿਮਰਨ ਦੁਆਰਾ ਹੀ ਹੋ ਸਕਦੀ ਹੈ, ਬਾਕੀ ਕਰਮ-ਕਾਂਡ ਦੀ ਸਾਰੀ ਪਰਕ੍ਰਿਆ ਫੋਕਟ-ਫੋਕਟਈਆ ਹੈ। ਕਰਮ-ਕਾਂਡ ਕੀਤਿਆਂ ਹਉਮੈ ਨਿਵਿਰਤ ਹੋਣ ਦੀ ਬਜਾਏ ਸਗੋਂ ਹੋਰ ਵਧਦੀ ਹੈ। ਇਸ ਤਰ੍ਹਾਂ ਮਨੁੱਖ ਕਰਮ-ਕਾਂਡ ਦੀ ਬੋਝਲ ਪੰਡ ਅਜਾਈਂ

---

੧. ਨਾਨਾ ਰਣ ਤੇ ਸੀਝੀਐ ਆਤਮ ਜੀਤੈ ਕੋਇ॥
ਹਉਮੈ ਅਨ ਸਿਉ ਲਰਿ ਮਰੈ ਸੋ ਸੋਭਾ ਦੂ ਹੋਇ॥ *(ਪਉੜੀ ੩੧)*

ਸਿਰ 'ਤੇ ਚੁੱਕਦਾ ਹੈ।[1]

ਸਮੱਗਰ ਗੁਰਬਾਣੀ ਵਿਚ ਅਤੇ ਬਾਵਨ ਅਖਰੀ ਵਿਚ ਵੀ ਹਉਮੈ ਤੋਂ ਜੀਵ ਨੂੰ ਖ਼ਬਰਦਾਰ ਕੀਤਾ ਹੋਇਆ ਹੈ। ਬਾਵਨ ਅਖਰੀ ਵਿਚ ਮਿਸਾਲ ਦੇ ਕੇ ਸਮਝਾਇਆ ਗਿਆ ਹੈ ਕਿ ਜਿਵੇਂ ਭ੍ਰਮ ਅਧੀਨ ਤੋਤਾ ਨਲਕੀ ਉਤੇ ਬੈਠ ਕੇ ਆਪਣੇ ਆਪ ਨੂੰ ਫਸਾਅ ਲੈਂਦਾ ਹੈ, ਤਿਵੇਂ ਹੀ ਮਨੁੱਖ ਹਉਮੈ ਦਾ ਸ਼ਿਕਾਰ ਹੋ ਕੇ ਆਪ ਹੀ ਆਪਣੇ ਲਈ ਫਾਹੀ ਸਹੇੜ ਲੈਂਦਾ ਹੈ।[2]

ਆਪਣੇ ਆਪ ਨੂੰ ਭਗਤ-ਗਿਆਨੀ ਸਮਝਣ ਵਾਲਾ ਮਨੁੱਖ ਦਰਗਾਹ ਵਿਚ ਕਬੂਲ ਨਹੀਂ ਪੈਂਦਾ। ਆਪਣੇ ਆਪ ਨੂੰ ਕਥਨੀ ਦਾ ਧਨੀ ਜਾਨਣ ਵਾਲਾ ਮਨੁੱਖ ਉਸ ਭੌਂਦੂ ਵਾਪਾਰੀ ਵਾਂਗ ਹੈ, ਜੋ ਆਪਣਾ ਸੌਦਾ ਵੇਚਣ ਲਈ ਗਲੀ ਗਲੀ ਹੋਕਾ ਦੇਂਦਾ ਫਿਰਦਾ ਹੈ।[3]

ਮਨੁੱਖ ਵਲੋਂ ਆਪਣੇ ਅੰਦਰ ਉਸਾਰੀ ਹਉਮੈ ਅਥਵਾ ਦੂਜੇ-ਭਾਵ ਦੀ ਢੇਰੀ ਹੀ ਜਨਮ-ਮਰਨ ਦਾ ਮੂਲ ਹੈ। ਹਉ-ਗ੍ਰਸਿਆ ਜੀਵ ਬਾਰ ਬਾਰ ਜੰਮਦਾ ਮਰਦਾ ਅਤੇ ਗਰਭ-ਜੂਨ ਦੇ ਦੁਖ ਭੋਗਦਾ ਰਹਿੰਦਾ ਹੈ।[4]

ਹਉਮੈ ਮਨੁੱਖ ਲਈ ਬੰਧਨ ਦਾ ਮੂਲ ਹੈ। ਹਉਂ-ਹਉਂ, ਮੈਂ-ਮੈਂ ਕਰ ਕੇ ਮਨੁੱਖ ਆਪਣੇ ਪੈਰੀਂ ਆਪ ਬੇੜੀਆਂ ਪਾ ਲੈਂਦਾ ਹੈ, ਪਰ ਅਗਿਆਨਤਾ ਕਾਰਨ ਹੋਰਨਾਂ ਉਤੇ ਦੋਸ਼ ਥਪਦਾ ਹੈ।[5]

ਹਉਮੈ ਨਿਰਾ ਗੰਦ ਹੈ ਅਤੇ ਨਾਮ ਨਿਰੋਲ ਨਿਰਮਲਤਾ; ਦੋਹਾਂ ਦਾ ਪਰਸਪਰ ਕੋਈ ਜੋੜ ਨਹੀਂ। ਜਿਥੇ ਹਉਮੈ ਹੈ ਓਥੇ ਨਾਮ ਨਹੀਂ ਟਿਕ ਸਕਦਾ। ਪਰ ਹਉਮੈ ਦੀ ਮੈਲ ਕੇਵਲ ਤੇ ਕੇਵਲ ਨਾਮ ਦੁਆਰਾ ਹੀ ਕੱਟੀ ਜਾ ਸਕਦੀ ਹੈ। ਹਉਮੈ ਦੇ ਅਭਾਵ ਹੋਣ ਨਾਲ ਜੀਵ ਅੰਦਰ ਆਤਮ-ਅਨੰਦ ਪੈਦਾ ਹੋ ਜਾਂਦਾ ਹੈ ਅਤੇ

---

੧. ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥ *(ਪਉੜੀ ੯)*
੨. ਜਜਾ ਜਾਨੈ ਹਉ ਕਛੁ ਹੂਆ॥ ਬਾਧਿਓ ਜਿਉ ਨਲਿਨੀ ਭ੍ਰਮਿ ਸੂਆ॥ *(ਪਉੜੀ ੨੪)*
੩. ਜਉ ਜਾਨੈ ਹਉ ਭਗਤੁ ਗਿਆਨੀ॥ ਆਗੈ ਠਾਕੁਰਿ ਤਿਲੁ ਨਹੀ ਮਾਨੀ॥
ਜਉ ਜਾਨੈ ਮੈ ਕਥਨੀ ਕਰਤਾ॥ ਬਿਆਪਾਰੀ ਬਸੁਧਾ ਜਿਉ ਫਿਰਤਾ॥ *(ਪਉੜੀ ੨੪)*
੪. ਢੇਰੀ ਜਾਮੈ ਜਮਿ ਮਰੈ ਗਰਭ ਜੋਨਿ ਦੁਖ ਪਾਇ॥
ਮੋਹ ਮਗਨ ਲਪਟਤ ਰਹੈ ਹਉ ਹਉ ਆਵੈ ਜਾਇ॥ *(ਪਉੜੀ ੩੦)*
੫. ਬਾਧਿਓ ਆਪਨ ਹਉ ਹਉ ਬੰਧਾ॥ ਦੋਸੁ ਦੇਤ ਆਗਹ ਕਉ ਅੰਧਾ॥ *(ਪਉੜੀ ੩੯)*

ਆਤਮ-ਵਿਗਾਸ ਹੀ ਜੀਵ ਵਿਚ ਪਰਮਾਤਮ-ਨਿਵਾਸ ਦੀ ਪਛਾਣ ਹੈ।[੧]

'ਖ਼ੁਦੀ' ਫ਼ਾਰਸੀ ਦਾ ਸ਼ਬਦ ਹੈ, ਜਿਸ ਦਾ ਅਰਥ ਹੈ 'ਆਪਾ-ਭਾਵ' ਅਥਵਾ 'ਹਉਮੈ'। ਜਦੋਂ ਮਨੁੱਖ ਅੰਦਰੋਂ ਖ਼ੁਦੀ, ਭਾਵ ਹਉਮੈ ਮਿਟ ਜਾਏ ਤਾਂ ਜੀਵ ਆਤਮਿਕ ਤੌਰ 'ਤੇ ਸੁਖੀ ਹੋ ਜਾਂਦਾ ਹੈ। ਇਸ ਦੀਰਘ ਰੋਗ ਤੋਂ ਗੁਰ-ਸ਼ਬਦ ਦੁਆਰਾ ਛੁਟਕਾਰੇ ਮਗਰੋਂ ਤਨ ਅਤੇ ਮਨ ਦੋਵੇਂ ਅਰੋਗ ਹੋ ਜਾਂਦੇ ਹਨ। ਹਉਮੈ ਦਾ ਪੜਦਾ ਦੂਰ ਹੁੰਦਿਆਂ ਹੀ ਵਾਹਿਗੁਰੂ ਸਾਖਿਆਤਕਾਰ ਹੋ ਜਾਂਦਾ ਹੈ।[੨]

## (ਕ) ਕਰਮ-ਕਾਂਡ

ਕਰਮ-ਕਾਂਡ ਤੋਂ ਭਾਵ ਹੈ ਸ਼ਾਸਤਰ ਦਾ ਉਹ ਕਾਂਡ (ਭਾਗ), ਜਿਸ ਵਿਚ ਕਰਮਾਂ ਦਾ ਬਿਓਰਾ ਦਿਤਾ ਹੋਇਆ ਹੈ ਕਿ ਕਿਹੜੇ ਕਰਮ ਕਰਨੇ ਜੋਗ ਹਨ ਅਤੇ ਕਿਹੜੇ ਨਿਖੇਧ-ਜਨਕ, ਫਿਰ ਨਾਲ ਹੀ ਇਹ ਦੱਸਿਆ ਹੋਇਆ ਹੈ ਕਿ ਕਿਹੜੇ ਕਿਹੜੇ ਕਰਮ ਕਿਸ ਕਿਸ ਸਮੇਂ ਕਰਨ ਜੋਗ ਹਨ।

ਗੁਰਮਤਿ ਵਿਚ ਆਤਮ-ਬ੍ਰਿਧੀ ਲਈ ਸ਼ੁਭ ਕਰਮ ਕਮਾਉਣ ਦੀ ਭਰਪੂਰ ਪ੍ਰੇਰਨਾ ਦਿੱਤੀ ਹੋਈ ਹੈ, ਪਰ ਗੁਰਮਤਿ ਮੂਜਬ ਕੋਈ ਵੀ ਕੰਮ ਸ਼ੁਭ-ਕਰਮਾਂ ਦੀ ਸ਼੍ਰੇਣੀ ਵਿਚ ਤਾਂ ਹੀ ਆਉਂਦਾ ਹੈ ਜੇ ਧਰਮ ਕਮਾਉਣ ਹਿਤ, ਹਉਂ-ਰਹਿਤ ਹੋ ਕੇ ਨੇਕ-ਨੀਅਤੀ ਨਾਲ ਕੀਤਾ ਜਾਵੇ।

ਜਤ, ਸਤ, ਸੁਚ, ਸੰਜਮ, ਪੁੰਨ, ਦਾਨ ਆਦਿ ਕਰਮ ਜੇ ਧਰਮ ਕਮਾਉਣ ਦੇ ਸਾਧਨ ਵਜੋਂ ਕੀਤੇ ਜਾਣ ਤਾਂ ਸ਼ੁਭ-ਕਰਮ ਬਣਦੇ ਹਨ। ਪਰ ਜੇ ਹਉਂ-ਗ੍ਰਸਤ ਬਿਰਤੀ ਅਧੀਨ ਆਪਣੀ ਪ੍ਰਸਿੱਧੀ ਲਈ ਕੀਤੇ ਜਾਣ ਤਾਂ ਕਰਮ-ਕਾਂਡ ਦੀ ਸ਼੍ਰੇਣੀ ਵਿਚ ਆ ਜਾਂਦੇ ਹਨ। ਸੰਖੇਪ ਸ਼ਬਦਾਂ ਵਿਚ, ਵਾਹਿਗੁਰੂ ਦੇ ਸਿਮਰਨ-ਭਜਨ, ਸ਼ਰਧਾ-ਭਾਵਨੀ ਅਤੇ ਪ੍ਰੇਮ-ਪਿਆਰ ਤੋਂ ਸਖਣੇ ਸਾਰੇ ਕਰਮ, ਜੋ ਹਉਂ-ਗ੍ਰਸਤ ਬਿਰਤੀ ਅਧੀਨ ਕੀਤੇ ਜਾਣ, ਕਰਮ-ਕਾਂਡ ਦੀ ਸ਼੍ਰੇਣੀ ਵਿਚ ਆਉਂਦੇ ਹਨ। ਗੁਰਮਤਿ ਵਿਚ ਕਰਮ-ਕਾਂਡ ਦੀ ਨਿਖੇਧੀ ਹੈ।

'ਬਾਵਨ ਅਖਰੀ' ਵਿਚ ਵਿਸਥਾਰ ਨਾਲ ਸਮਝਾਇਆ ਹੋਇਆ ਹੈ, ਜੇ ਕੋਈ

---

੧. ਹਉ ਛੁਟਕੈ ਹੋਇ ਅਨੰਦੁ ਤਿਹ ਹਉ ਨਾਹੀ ਤਹ ਆਪਿ॥ *(ਪਉੜੀ ੫੧)*

੨. ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥
ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥ *(ਸਲੋਕੁ, ਪਉੜੀ ੪੯)*

ਮਨੁੱਖ ਛੇ ਸ਼ਾਸਤਰਾਂ ਦਾ ਗਿਆਤਾ ਹੋਵੇ, ਜੋਗ ਦੀ ਤ੍ਰੈ-ਮੁਦ੍ਰਾ—ਪੂਰਕ, ਕੁੰਭਕ ਅਤੇ ਰੇਚਕ ਵਿਧੀ ਪੂਰਬਕ ਕਰਨ ਵਿਚ ਪ੍ਰਬੀਨ ਹੋਵੇ, ਫੋਕਟ ਗਿਆਨੀ-ਧਿਆਨੀ ਅਤੇ ਤੀਰਥ-ਇਸ਼ਨਾਨੀ ਹੋਵੇ, ਆਪਣੇ ਹੱਥੀਂ ਤਿਆਰ ਕੀਤਾ ਭੋਜਨ ਅੰਗੀਕਾਰ ਕਰਨ ਵਾਲਾ ਸੁਚ-ਸੰਜਮੀ ਹੋਵੇ। ਇਕਾਂਤ-ਵਾਸ ਲਈ ਘਰ-ਬਾਰ ਛਡ ਕੇ ਜੰਗਲ ਬੀਆਬਾਨ ਵਿਚ ਜਾ ਡੇਰਾ ਲਾਵੇ, ਭਾਵ ਸ਼ਾਸਤਰਾਂ ਦੇ ਦਰਸਾਏ ਕਰਮ ਕਰਨ ਦਾ ਪਾਬੰਦ ਹੋਵੇ, ਪਰ ਜੇ ਉਸ ਦਾ ਮਨ ਰਾਮ ਨਾਮ ਦਾ ਪ੍ਰੇਮੀ ਨਹੀਂ ਬਣਿਆ, ਤਾਂ ਉਸ ਦੇ ਕਮਾਏ ਉਪ੍ਰੋਕਤ ਸਾਰੇ ਕਰਮ ਨਿਰਾਰਥ ਅਤੇ ਅਯੋਗ ਹਨ। ਉਸ ਦੇ ਮੁਕਾਬਲੇ ਉੱਤੇ ਕੋਈ ਅਖੌਤੀ-ਨੀਵੀਂ ਜਾਤਿ ਵਾਲਾ ਬੰਦਾ, ਜਿਸ ਦੇ ਮਨ ਵਿਚ ਵਾਹਿਗੁਰੂ ਦੇ ਨਾਮ ਦਾ ਵਾਸਾ ਹੋਵੇ, ਉਸ ਕਰਮ-ਕਾਂਡੀ ਤੋਂ ਉੱਤਮ ਅਤੇ ਸ੍ਰੇਸ਼ਟ ਹੈ।[੧]

ਅੱਗੇ ਚੱਲ ਕੇ ਫਿਰ ਸਮਝਾਇਆ ਹੈ ਕਿ ਮਨ-ਹਠ ਅਧੀਨ ਅਨੇਕ ਭੇਖ ਧਾਰਨ ਕੀਤਿਆਂ ਜਾਂ ਗਿਆਨ-ਧਿਆਨ ਦੀ ਫੋਕੀ ਕਥਨੀ ਕਰਨ ਨਾਲ ਕਦੀ ਵੀ ਕੋਈ ਮਨੁੱਖ ਪ੍ਰਭੂ-ਪ੍ਰਾਪਤੀ ਕਰਨ ਵਿਚ ਸਫਲ ਨਹੀਂ ਹੋਇਆ।[੨]

'ਤਤ-ਗਿਆਨ' ਮੂੰਹ-ਜ਼ਬਾਨੀ ਫੋਕੀਆਂ ਗੱਲਾਂ ਕਰਨ ਜਾਂ ਸ਼ਾਸਤਰਾਂ ਦੀਆਂ ਦਰਸਾਈਆਂ ਬਹੁ-ਭਾਂਤੀ ਜੁਗਤੀਆਂ ਅਪਣਾਉਣ ਨਾਲ ਕਦਾਚਿਤ ਪ੍ਰਾਪਤ ਨਹੀਂ ਹੋ ਸਕਦਾ।[੩]

ਕਰਮ-ਕਾਂਡ ਦੇ ਪ੍ਰੇਮੀ ਮਨ-ਹਠ ਅਧੀਨ ਅਨੇਕ ਕਰਮ ਕਰਦੇ ਹਨ, ਪਰ ਉਹਨਾਂ ਦਾ ਸੰਵਰਦਾ ਕੁਝ ਨਹੀਂ, ਐਵੇਂ ਹਉਮੈ ਦੀ ਪੰਡ ਸਿਰ 'ਤੇ ਚੁੱਕੀ ਫਿਰਦੇ ਹਨ। ਗੁਰਮਤਿ ਦਾ ਦੋ-ਟੁਕ ਨਿਰਣਾ ਹੈ ਕਿ ਜੇ ਕਿਸੇ ਅੰਦਰ ਵਾਹਿਗੁਰੂ ਦੀ ਪ੍ਰੀਤੀ ਨਹੀਂ, ਤਾਂ ਉਸ ਦੇ ਵਿਖਾਵੇ ਦੇ ਸਾਰੇ ਕਰਮ-ਧਰਮ ਵਿਅਰਥ ਹਨ।[੪]

---

੧. ਙੰਙਾ ਖਟੁ ਸਾਸਤ੍ਰ ਹੋਇ ਙਿਆਤਾ॥ ਪੂਰਕੁ ਕੁੰਭਕ ਰੇਚਕ ਕਰਮਾਤਾ॥
ਙਿਆਨ ਧਿਆਨ ਤੀਰਥ ਇਸਨਾਨੀ॥ ਸੋਮਪਾਕ ਅਪਰਸ ਉਦਿਆਨੀ॥
ਰਾਮ ਨਾਮ ਸੰਗਿ ਮਨਿ ਨਹੀ ਹੇਤਾ॥ ਜੋ ਕਛੁ ਕੀਨੋ ਸੋਊ ਅਨੇਤਾ॥
ਉਆ ਤੇ ਊਤਮੁ ਗਨਉ ਚੰਡਾਲਾ॥ ਨਾਨਕ ਜਿਹ ਮਨਿ ਬਸਹਿ ਗੁਪਾਲਾ॥ *(ਪਉੜੀ ੧੯)*

੨. ਅਨਿਕ ਭੇਖ ਅਰੁ ਙਿਆਨ ਧਿਆਨ ਮਨਹਠਿ ਮਿਲਿਅਉ ਨ ਕੋਇ॥
ਕਹੁ ਨਾਨਕ ਕਿਰਪਾ ਭਈ ਭਗਤੁ ਙਿਆਨੀ ਸੋਇ॥ *(ਸਲੋਕੁ, ਪਉੜੀ ੫)*

੩. ਙੰਙਾ ਙਿਆਨੁ ਨਹੀ ਮੁਖ ਬਾਤਉ॥ ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ॥ *(ਪਉੜੀ ੫)*

੪. ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ॥
ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ॥ *(ਪਉੜੀ ੯)*

## *ਸਿਆਣਪ (ਚਤੁਰਾਈ)*

ਸਿਆਣਪ ਮਨੁੱਖਾ-ਜਨਮ ਦੀ ਸਫਲਤਾ ਲਈ ਵੱਡਾ ਗੁਣ ਹੈ। 'ਸਿਆਣਪ' ਤੋਂ ਖ਼ਾਲੀ ਮਨੁੱਖ 'ਮੂਰਖ' ਤੇ 'ਗੰਵਾਰ' ਕਿਹਾ ਜਾਂਦਾ ਹੈ। ਗੁਰਮਤਿ ਦੇ ਦ੍ਰਿਸ਼ਟੀ-ਕੋਣ ਅਨੁਸਾਰ ਸਿਆਣਾ ਮਨੁੱਖ ਉਹ ਹੈ ਜੋ ਪ੍ਰਭੂ ਨੂੰ ਆਪਾ ਸਮਰਪਣ ਕਰ ਕੇ ਜੀਵਨ ਵਿਚ ਹੁਕਮੀ-ਬੰਦਾ ਬਣ ਕੇ ਵਿਚਰਦਾ ਹੈ। ਜੋ ਮਨੁੱਖ ਪ੍ਰਭੂ-ਹੁਕਮ ਮੂਹਰੇ ਹੁਜਤਾਂ ਭੇੜਦਾ ਹੈ ਅਤੇ ਆਪਣੇ ਗ਼ਲਤ ਰਵੱਈਏ ਨੂੰ ਠੀਕ ਸਿਧ ਕਰਨ ਲਈ ਚਤੁਰਾਈ ਦਾ ਆਸਰਾ ਲੈਂਦਾ ਹੈ, ਉਸ ਨੂੰ ਗੁਰਮਤਿ ਵਿਚ ਬੇ-ਸਮਝ ਅਥਵਾ ਅਨਜਾਣ ਕਿਹਾ ਗਿਆ ਹੈ।

'ਬਾਵਨ ਅਖਰੀ' ਵਿਚ ਅਜਿਹੀ ਚਤੁਰਾਈ-ਵੇੜ੍ਹੀ ਸਿਆਣਪ ਵਾਲੇ ਮਨੁੱਖ ਨੂੰ 'ਇਆਨਾ' (ਬੇ-ਸਮਝ) ਸੰਬੋਧਨ ਕਰ ਕੇ ਸਮਝਾਇਆ ਗਿਆ ਹੈ—ਹੇ ਇਆਨੇ! ਚਤੁਰਾਈ ਵਾਲੀ ਸਿਆਣਪ ਦਾ ਤਿਆਗ ਕਰ ਕੇ ਗੁਰੂ ਦੀ ਸਰਨੀ ਢਹਿ ਪਉ ਅਤੇ ਗੁਰ-ਦੀਖਿਆ ਪ੍ਰਾਪਤ ਕਰ ਕੇ ਵਡਭਾਗੀ ਹੋ ਜਾ।[੧] ਚਤੁਰਾਈ ਨਾਲ ਲੋਕ ਭਾਵੇਂ ਪਤਿਆਏ ਜਾ ਸਕਣ ਪਰ ਇਸ ਨਾਲ ਅਤੇ ਇਸ ਦੇ ਆਧਾਰ 'ਤੇ ਪ੍ਰਭੂ-ਹੁਕਮ ਮੂਹਰੇ ਹੁਜਤਾਂ ਭੇੜਨ ਨਾਲ ਪ੍ਰਭੂ ਨੂੰ ਪਤਿਆਇਆ ਨਹੀਂ ਜਾ ਸਕਦਾ। ਭਾਵੇਂ ਮਨੁੱਖ ਦੇ ਪੱਲੇ ਹਜ਼ਾਰਾਂ ਚਤੁਰਾਈਆਂ ਹੋਣ, ਪ੍ਰਭੂ-ਦਰ ਉਤੇ ਸੁਰਖ਼ਰੂ ਹੋਣ ਲਈ ਇਨ੍ਹਾਂ ਵਿਚੋਂ ਕੋਈ ਵੀ ਕਾਰਗਰ ਨਹੀਂ ਹੋ ਸਕਦੀ। ਜੀਵ ਦੇ ਨਾਲ ਤਾਂ ਪ੍ਰਭੂ-ਨਾਮ ਦਾ ਜਾਪ ਹੀ ਨਿਭਦਾ ਹੈ।[੨]

ਉਕਤੀਆਂ-ਯੁਕਤੀਆਂ ਅਤੇ ਚਤੁਰਾਈਆਂ ਛਡ ਕੇ ਅਤੇ ਨਿਮਾਣਾ ਹੋ ਕੇ ਜੋ ਪ੍ਰਭੂ ਦੇ ਦਰ 'ਤੇ ਢਹਿ ਪਵੇ, ਉਸ ਨੂੰ ਪ੍ਰਭੂ ਗਲੇ ਲਾ ਲੈਂਦਾ ਹੈ।[੩]

## (ਖ) ਮਨੁੱਖਾ ਜਨਮ ਅਥਵਾ ਸਫਲ-ਜੀਵਨ

ਜੁਗਾਂ ਪ੍ਰਯੰਤ ਟੇਢੀਆਂ ਜੂਨਾਂ ਦੇ ਚੱਕਰ ਕੱਟਣ ਮਗਰੋਂ ਦੁਰਲੱਭ

---

੧. (ੳ) ਸਸਾ ਸਿਆਨਪ ਛਾਡੁ ਇਆਨਾ॥ ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ॥ *(ਪਉੜੀ ੫੦)*
(ਅ) ਸਾਧੂ ਕੀ ਮਨ ਓਟ ਗਹੁ ਉਕਤਿ ਸਿਆਨਪ ਤਿਆਗੁ॥
ਗੁਰ ਦੀਖਿਆ ਜਿਹ ਮਨਿ ਬਸੈ ਨਾਨਕ ਮਸਤਕਿ ਭਾਗੁ॥ *(ਸਲੋਕੁ, ਪਉੜੀ ੪੮)*
੨. ਸੋਊ ਸੋਊ ਜਪਿ ਦਿਨ ਰਾਤੀ॥ ਰੇ ਜੀਅ ਚਲੈ ਤੁਹਾਰੈ ਸਾਥੀ॥ *(ਪਉੜੀ ੫੦)*
੩. ਸਤਿ ਕਹਉ ਸੁਨਿ ਮਨ ਮੇਰੇ ਸਰਨਿ ਪਰਹੁ ਹਰਿ ਰਾਇ॥
ਉਕਤਿ ਸਿਆਨਪ ਸਗਲ ਤਿਆਗਿ ਨਾਨਕ ਲਏ ਸਮਾਇ॥ *(ਸਲੋਕੁ, ਪਉੜੀ ੫੦)*

ਮਨੁੱਖਾ-ਦੇਹੀ ਮਿਲੀ ਹੈ। ਮਨੁੱਖਾ-ਦੇਹੀ ਬਾਕੀ ਸਾਰੀਆਂ ਜੂਨਾਂ ਦੀ ਸਰਦਾਰ-ਜੂਨ ਹੈ। ਮਨੁੱਖਾ-ਦੇਹੀ ਵਿਚ ਹੀ ਵਾਹਿਗੁਰੂ ਦੀ ਪ੍ਰਾਪਤੀ ਹੋ ਸਕਣੀ ਸੰਭਵ ਹੈ।

ਵਾਹਿਗੁਰੂ ਦੀ ਪ੍ਰਾਪਤੀ ਅਤੇ ਜਨਮ-ਮਰਨ ਤੋਂ ਖਲਾਸੀ ਸਤਿਗੁਰੂ ਤੋਂ ਪ੍ਰਾਪਤ ਹੋਏ ਨਾਮ ਦੀ ਕਮਾਈ ਦੁਆਰਾ ਹੀ ਸੰਭਵ ਹੋ ਸਕਦੀ ਹੈ।[੧]

ਮਨੁੱਖਾ-ਜਨਮ ਦਾ ਮੂਲ-ਮੰਤਵ ਕਰਨਹਾਰ ਕਰਤਾਰ ਨੂੰ ਜਾਨਣਾ-ਪਛਾਨਣਾ ਅਤੇ ਉਸ ਵਿਚ ਲੀਨ ਹੋਣਾ ਹੈ। ਸੋ, ਜਗਤ ਵਿਚ ਆਇਆ ਓਸੇ ਮਨੁੱਖ ਦਾ ਸਫਲਾ ਹੈ, ਜੋ ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਰਹਿ ਕੇ ਦਿਨ ਰਾਤ ਸਿਮਰਨ-ਭਜਨ ਵਿਚ ਮਗਨ ਰਹਿੰਦਾ ਹੈ। ਅਜਿਹਾ ਮਨੁੱਖ ਜੂਨਾਂ ਦੇ ਚੱਕਰ ਤੋਂ ਬਚ ਜਾਂਦਾ ਹੈ।[੨]

ਕਰਨਹਾਰ ਕਰਤਾਰ ਦੀ ਸੋਝੀ ਤੋਂ ਸਖਣੇ ਮਨੁੱਖ ਪਸ਼ੂ ਸਮਾਨ ਹਨ।[੩]

ਗੁਰਬਾਣੀ ਅਨੁਸਾਰ ਸਰੀਰ ਵਿਚ ਸੁਆਸ ਚਲਦੇ ਰਹਿਣ ਦਾ ਨਾਂ ਜੀਵਨ ਨਹੀਂ। ਸਤਿਗੁਰੂ ਤੋਂ ਜੀਅ-ਦਾਨ (ਨਾਮ) ਪ੍ਰਾਪਤ ਕਰ ਕੇ ਚੇਤਨਾ ਦੇ ਮੂਲ ਸਦ-ਜੀਉਂਦੇ ਪੁਰਖ ਵਾਹਿਗੁਰੂ ਦਾ ਸਿਮਰਨ-ਭਜਨ ਕਰ ਕੇ ਆਤਮ-ਪ੍ਰਗਾਸ ਅਥਵਾ ਜੀਵਨ-ਪਦ ਪ੍ਰਾਪਤ ਕਰ ਲੈਣ ਦਾ ਨਾਂ ਹੀ ਜੀਵਨ ਹੈ।

**ਸੋ ਜੀਵਤ ਜਿਹ ਜੀਵਤ ਜਪਿਆ॥** *(ਪਉੜੀ ੨੧)*

ਭਰਮ ਦੇ ਮੋਹੇ (ਭੁਚਲਾਏ) ਹੋਏ ਜਿਹੜੇ ਅਗਿਆਨੀ ਮਨੁੱਖ ਸਦੀਵੀ-ਜੀਵਨ ਦੀ ਆਸ ਲਾਈ ਰਖਦੇ ਹਨ, ਉਹ ਮੂਰਖ ਹਨ[੪], ਕਿਉਂ ਜੁ ਸਾਰੇ ਜੀਵਾਂ ਵਿਚ ਸੁਆਸ ਵਿਧਾਤਾ ਵਲੋਂ ਗਿਣਵੇਂ-ਮਿਣਵੇਂ ਹੀ ਪਾਏ ਹੋਏ ਹਨ। ਉਮਰ ਦਾ ਸਮਾਂ

---

੧. ਫਫਾ ਫਿਰਤ ਫਿਰਤ ਤੂ ਆਇਆ॥ ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ॥
ਫਿਰਿ ਇਆ ਅਉਸਰੁ ਚਰੈ ਨ ਹਾਥਾ॥ ਨਾਮੁ ਜਪਹੁ ਤਉ ਕਟੀਅਹਿ ਫਾਸਾ॥
ਫਿਰਿ ਫਿਰਿ ਆਵਨ ਜਾਨੁ ਨ ਹੋਈ॥ ਏਕਹਿ ਏਕ ਜਪਹੁ ਜਪੁ ਸੋਈ॥ *(ਪਉੜੀ ੩੮)*

੨. ਆਇਆ ਸਫਲ ਤਾਹੂ ਕੋ ਗਨੀਐ॥ ਜਾਸੁ ਰਸਨ ਹਰਿ ਹਰਿ ਜਸੁ ਭਨੀਐ॥
ਆਇ ਬਸਹਿ ਸਾਧੂ ਕੈ ਸੰਗੇ॥ ਅਨਦਿਨੁ ਨਾਮੁ ਧਿਆਵਹਿ ਰੰਗੇ॥
ਆਵਤ ਸੋ ਜਨੁ ਨਾਮਹਿ ਰਾਤਾ॥ ਜਾ ਕਉ ਦਇਆ ਮਇਆ ਬਿਧਾਤਾ॥
ਏਕਹਿ ਆਵਨ ਫਿਰਿ ਜੋਨਿ ਨ ਆਇਆ॥ ਨਾਨਕ ਹਰਿ ਕੈ ਦਰਸਿ ਸਮਾਇਆ॥
*(ਪਉੜੀ ੧੩)*

੩. ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥ *(ਸਲੋਕੁ, ਪਉੜੀ ੬)*

੪. ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ॥ *(ਸਲੋਕੁ, ਪਉੜੀ ੨੧)*

ਨਿਸਚਿਤ ਹੈ, ਉਸ ਵਿਚ ਤਿਲ ਭਰ ਵੀ ਵਾਧਾ-ਘਾਟਾ ਹੋ ਸਕਣਾ ਸੰਭਵ ਨਹੀਂ।[੧] 'ਬਾਵਨ ਅਖਰੀ' ਵਿਚ ਸਤਿਗੁਰੂ ਜੀ ਜੀਵ ਨੂੰ ਸਾਵਧਾਨ ਕਰਦੇ ਹਨ ਕਿ ਸੰਸਾਰ ਸੁਪਨੇ ਦੀ ਨਿਆਈਂ ਹੈ।[੨] ਇਸ ਨਾਸਵਾਨ ਜਗਤ ਵਿਚ ਨਾਸਵਾਨ ਦੇਹੀ ਦਾ ਬਿਨਸ ਜਾਣਾ ਇਕ ਅਟੱਲ ਸਚਾਈ ਹੈ। ਇਸ ਦੇਹੀ ਦਾ ਕੋਈ ਭਰਵਾਸਾ ਨਹੀਂ, ਕਿਸ ਵੇਲੇ ਇਸ ਵਿਚੋਂ ਸੁਆਸਾਂ ਦੀ ਫੂਕ ਨਿਕਲ ਜਾਵੇ।[੩] ਮੌਤ ਆਉਣ ਦੇ ਸਮੇਂ ਬਾਰੇ ਕਿਸੇ ਨੂੰ ਪਤਾ ਨਹੀਂ; ਇਹ ਬਚਪਨ ਵਿਚ, ਜੁਆਨੀ ਵਿਚ ਜਾਂ ਬੁਢੇਪੇ ਵਿਚ, ਪਤਾ ਨਹੀਂ ਕਿਸ ਵੇਲੇ ਆ ਜਾਵੇ।[੪] ਸੋ, ਨਾਮ-ਸਿਮਰਨ ਵਿਚ ਕੋਈ ਢਿਲ ਜਾਂ ਦੇਰ ਨਹੀਂ ਕਰਨੀ ਚਾਹੀਦੀ।

### (ਗ) ਸੰਸਾਰਿਕ ਸੰਬੰਧ/ਆਤਮਿਕ ਸੰਬੰਧ

ਮਾਤਾ ਪਿਤਾ ਪੁੱਤਰ ਇਸਤ੍ਰੀ ਆਦਿ ਸੰਸਾਰੀ ਰਿਸ਼ਤੇ ਪੂਰਬਲੇ ਸੰਜੋਗਾਂ ਅਧੀਨ ਵਿਧਾਤਾ ਵਲੋਂ ਬਣਾਏ ਬਣੇ ਹਨ। ਇਹ ਜੀਵਨ ਨੂੰ ਸੁਖਾਲਾ ਕਰਨ ਦੇ ਸਾਧਨ ਹਨ, ਤਾਂ ਜੁ ਮਨੁੱਖ ਸੁਖੀ ਹੋ ਕੇ ਨਾਮ-ਸਿਮਰਨ ਵਿਚ ਜੁੜ ਕੇ ਆਪਣਾ ਜੀਵਨ-ਕਾਰਜ ਨੇਪਰੇ ਚਾੜ੍ਹ ਸਕੇ। ਨਿਰੋਏ ਅਤੇ ਸੁਖਦਾਈ ਸਮਾਜ ਦੀ ਸਿਰਜਨਾ ਲਈ ਇਹ ਜ਼ਰੂਰੀ ਹੈ ਕਿ ਹਰ ਕੋਈ ਆਪੋ-ਆਪਣੀਆਂ ਪਰਵਾਰਿਕ ਅਥਵਾ ਸਮਾਜਿਕ ਜ਼ਿੰਮੇਵਾਰੀਆਂ ਪੂਰੀ ਈਮਾਨਦਾਰੀ ਅਤੇ ਸੁਹਿਰਦਤਾ ਨਾਲ ਨਿਭਾਵੇ, ਤਾਂ ਜੁ ਪਰਸਪਰ ਪਿਆਰ ਅਤੇ ਸਹਿਚਾਰ ਬਣਿਆ ਰਵ੍ਹੇ। ਪਰ ਜਦੋਂ ਮਨੁੱਖ ਮੋਹ-ਵਸ ਹੋ ਕੇ ਪਰਵਾਰ ਦੀ ਖ਼ਾਤਰ ਲੁੱਟ-ਖਸੁੱਟ ਅਤੇ ਠੱਗੀ ਠੋਰੀ ਕਰਦਾ ਹੈ ਤਾਂ ਪਾਪਾਂ ਦਾ ਭਾਰ ਸਿਰ ਉਤੇ ਚੜ੍ਹਦਾ ਹੈ ਅਤੇ ਮਨੁੱਖ ਬੰਧਨਾਂ ਵਿਚ ਜਕੜਿਆ ਜਾਂਦਾ ਹੈ। ਇਹ ਸਾਕ-ਸਨਬੰਧੀ ਆਪੋ ਆਪਣੀ ਸੀਮਤ ਸਤਾ-ਸਮਰੱਥਾ ਨਾਲ ਕਿਸੇ ਸੀਮਤ ਹਦ ਤਕ ਹੀ ਸਹਾਈ ਹੋ ਸਕਦੇ ਹਨ।

ਜਦੋਂ ਕਿਸੇ ਜੀਵ ਉਤੇ ਵਿਕਾਰਾਂ ਦਾ ਹਮਲਾ ਹੁੰਦਾ ਹੈ ਜਾਂ ਉਸ ਦਾ ਜਮ

---

੧. ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ॥ *(ਸਲੋਕੁ, ਪਉੜੀ ੨੧)*

੨. ਭਭਾ ਭਰਮੁ ਮਿਟਾਵਹੁ ਅਪਨਾ॥ ਇਆ ਸੰਸਾਰੁ ਸਗਲ ਹੈ ਸੁਪਨਾ॥ *(ਪਉੜੀ ੪੦)*

੩. ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥
ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥ *(ਪਉੜੀ ੧੯)*

੪. ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥
ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥ *(ਪਉੜੀ ੧੯)*

ਨਾਲ ਵਾਸਤਾ ਪੈਂਦਾ ਹੈ ਤਾਂ ਇਹ ਸੀਮਤ-ਸਮਰੱਥਾ ਵਾਲੇ ਸਾਕ-ਸਨਬੰਧੀ ਬੇਬੱਸ ਹੋ ਜਾਂਦੇ ਹਨ।[੧] ਉਹ ਸਦਾ ਨਾਲ ਨਹੀਂ ਨਿਭਦੇ।

ਜੋ ਜੀਵ ਵਾਹਿਗੁਰੂ, ਗੁਰੂ ਅਤੇ ਸਤਿਸੰਗਤਿ ਨਾਲ ਆਪਣਾ ਆਤਮਿਕ ਰਿਸ਼ਤਾ ਜੋੜ ਲੈਂਦੇ ਹਨ, ਉਹ ਵਿਕਾਰਾਂ ਦੇ ਹੱਲਿਆਂ ਤੋਂ ਅਤੇ ਜਮ ਦੀ ਮਾਰ ਤੋਂ ਬਚ ਜਾਂਦੇ ਹਨ।

## (ਘ) ਜੀਵ-ਸ਼੍ਰੇਣੀਆਂ—ਸੰਤ/ਸਾਕਤ

ਸੰਸਾਰ ਦੇ ਸਾਰੇ ਹੀ ਜੀਵ ਵਾਹਿਗੁਰੂ ਦੀ ਕ੍ਰਿਤ ਹਨ। ਸਾਰਿਆਂ ਦੀ ਸਿਰਜਨਾ ਪੰਜਾਂ ਤੱਤਾਂ (ਜਲ, ਪ੍ਰਿਥਵੀ, ਪਉਣ, ਅਗਨੀ ਤੇ ਆਕਾਸ਼) ਤੋਂ ਕੀਤੀ ਹੋਈ ਹੈ। ਮਨੋ-ਬਿਰਤੀ ਅਥਵਾ ਕਰਮਾਂ ਦੇ ਅਧਾਰ 'ਤੇ ਮਨੁੱਖਾਂ ਦੀਆਂ ਮੋਟੇ ਤੌਰ 'ਤੇ ਦੋ ਹੀ ਸ਼੍ਰੇਣੀਆਂ ਹਨ—'ਸੰਤ' ਅਤੇ 'ਸਾਕਤ'।

'ਸੰਤ' ਦਾ ਭਾਵ ਹੈ 'ਸਤ-ਪੁਰਖ (ਵਾਹਿਗੁਰੂ)' ਦਾ ਉਪਾਸ਼ਕ। ਗੁਰਬਾਣੀ ਅੰਦਰ ਇਸ ਸ਼੍ਰੇਣੀ ਵਿਚਲੇ ਭਗਤੀ-ਤੱਤ ਦੀ ਪ੍ਰਧਾਨਤਾ ਵਾਲੇ ਮਨੁੱਖ ਨੂੰ ਭਗਤ, ਗਿਆਨ-ਤੱਤ ਦੀ ਪ੍ਰਧਾਨਤਾ ਵਾਲੇ ਨੂੰ ਗਿਆਨੀ, ਗੁਰੂ ਦੇ ਅਨੁਸਾਰੀ ਹੋ ਜਾਣ ਵਾਲੇ ਨੂੰ ਗੁਰਮੁਖਿ ਅਤੇ ਬ੍ਰਹਮ-ਦ੍ਰਿਸ਼ਟੀ ਵਾਲੇ ਨੂੰ ਬ੍ਰਹਮ-ਗਿਆਨੀ ਦੀ ਸੰਗਿਆ ਦਿੱਤੀ ਹੋਈ ਹੈ। ਏਸੇ ਤਰ੍ਹਾਂ 'ਸਾਕਤ' ਤੋਂ ਭਾਵ ਹੈ—ਸ਼ਕਤੀ (ਮਾਇਆ) ਦਾ ਉਪਾਸ਼ਕ। ਇਸ ਸ਼੍ਰੇਣੀ ਦੇ ਅਗਿਆਨ-ਵਸ ਹੋਏ ਮਨੁੱਖ ਨੂੰ ਅਗਿਆਨੀ, ਮਨ ਦੇ ਮੁਰੀਦ ਨੂੰ ਮਨਮੁਖ ਅਤੇ ਗੁਰੂ ਤੋਂ ਆਕੀ ਹੋਏ ਨੂੰ ਬੇਮੁਖ ਦੀ ਸੰਗਿਆ ਦਿੱਤੀ ਹੋਈ ਹੈ।

'ਬਾਵਨ ਅਖਰੀ' ਵਿਚ ਇਹਨਾਂ ਦੋਹਾਂ ਸ਼੍ਰੇਣੀਆਂ ਦੇ ਮਨੁੱਖਾਂ ਦੇ ਨਿਰੂਪਣ ਕੀਤੇ ਵਿਸ਼ੇਸ਼ ਲੱਛਣ ਥੱਲੇ ਦਿੱਤੇ ਜਾਂਦੇ ਹਨ:

---

੧. (ੳ) ਕਾ ਕੋ ਮਾਤ ਪਿਤਾ ਸੁਤ ਧੀਆ॥ ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ॥

*(ਪਉੜੀ ੧੫)*

(ਅ) ਢਾਹਨ ਲਾਗੇ ਧਰਮ ਰਾਇ ਕਿਨਹਿ ਨ ਘਾਲਿਓ ਬੰਧ॥
ਨਾਨਕ ਉਬਰੇ ਜਪਿ ਹਰੀ ਸਾਧਸੰਗਿ ਸਨਬੰਧ॥ *(ਸਲੋਕੁ, ਪਉੜੀ ੩੦)*

## ਸੰਤ

ਗਿਆਨਵਾਨ ਅਤੇ ਸੰਤ ਉਹ ਮਨੁੱਖ ਹੈ, ਜਿਸ ਦੇ ਚਿਤ ਨੂੰ ਗੁਰੂ ਨੇ ਨਾਮ-ਗੁਰ-ਮੰਤ੍ਰ ਦੇ ਕੇ ਭਰਮ ਅਥਵਾ ਸੰਸੇ ਤੋਂ ਮੁਕਤ ਕਰ ਦਿੱਤਾ ਹੋਵੇ ਅਤੇ ਜਿਸ ਦੇ ਮਨ ਤੋਂ ਨਾਮ ਗੁਰ-ਮੰਤ੍ਰ ਸਾਸ-ਗਿਰਾਸ ਨਾ ਵਿਸਰੇ।[੧]

ਜਿਨ੍ਹਾਂ ਭਾਗਾਂ ਵਾਲੇ ਮਨੁੱਖਾਂ ਨੇ ਗੁਰੂ ਪਾਸੋਂ ਹਰਿ-ਨਾਮ ਦੀ ਰਾਸਿ ਪ੍ਰਾਪਤ ਕਰ ਕੇ ਸਚ-ਧਨ ਜੀਵਨ-ਪ੍ਰਯੰਤ ਵਣਜਿਆ ਅਤੇ ਸੰਚਨ ਕੀਤਾ ਹੈ, ਉਹ ਸੱਚੇ ਸ਼ਾਹ ਹਨ। ਉਹਨਾਂ ਦੇ ਸੰਗ-ਸਾਥ ਰਹਿਆਂ ਹੀ 'ਸਚੁ' ਅਤੇ 'ਸੁਚਿ' (ਆਤਮ-ਪਵਿਤ੍ਰਤਾ) ਪੱਲੇ ਪੈਂਦੀ ਹੈ।[੨]

ਉਹ ਕਦੀ ਧਨ-ਦੌਲਤ ਦੀ ਮੰਗ ਨਹੀਂ ਕਰਦੇ, ਉਹ ਸ੍ਵਰਗ ਵੀ ਨਹੀਂ ਚਾਹੁੰਦੇ, ਅਤੀ ਪਿਆਰੇ ਪ੍ਰਭੂ ਦੀ ਪ੍ਰੀਤੀ ਅਤੇ ਸਤ-ਪੁਰਸ਼ਾਂ ਦੀ ਚਰਨ-ਧੂੜ ਦੀ ਹੀ ਚਾਹਨਾ ਕਰਦੇ ਹਨ।[੩]

ਨਾਮ-ਧਨ ਹੀ ਸੰਤਾਂ-ਭਗਤਾਂ ਦਾ ਖ਼ਜ਼ਾਨਾ ਅਤੇ ਜੀਵਨ ਦਾ ਵਰਤਣ-ਵਲੇਵਾ ਹੁੰਦਾ ਹੈ। ਜੀਵਨ-ਪ੍ਰਯੰਤ ਨਾਮ ਜਪਦੇ ਰਹਿੰਦੇ ਹਨ, ਜਿਸ ਦੀ ਬਰਕਤ ਨਾਲ ਉਹਨਾਂ ਅੰਦਰ ਸਹਜ-ਅਨੰਦ ਬਣਿਆ ਰਹਿੰਦਾ ਹੈ। 'ਖਿਮਾ' ਅਤੇ 'ਗ਼ਰੀਬੀ' ਉਹਨਾਂ ਦੇ ਵਿਸ਼ੇਸ਼ ਗੁਣ ਹੁੰਦੇ ਹਨ।[੪]

ਜਿਨ੍ਹਾਂ ਜੀਵਾਂ ਨੇ ਇਹ ਭੇਤ ਲੱਭ ਲਿਆ ਕਿ ਗੁਰੂ ਹੀ ਆਤਮ-ਪਰਮਾਤਮ ਦੇ ਸੰਜੋਗ ਦਾ ਵਸੀਲਾ ਹੈ, ਪੂਰੇ ਗੁਰੂ ਦੀ ਚਰਨ-ਛੁਹ ਪ੍ਰਾਪਤ ਕਰ ਕੇ ਉਹਨਾਂ ਦਾ ਮਨ ਪੂਰੀ ਤਰ੍ਹਾਂ ਪਤੀਜ ਗਿਆ, ਉਹ ਤੱਤ-ਵੇਤਾ ਹੋ ਗਏ, ਉਹਨਾਂ ਲਈ ਦੁਖ-ਸੁਖ ਇਕ-ਸਮਾਨ ਹੋ ਗਏ ਅਤੇ ਉਹ ਨਰਕ-ਸੁਰਗ ਦੇ ਚੱਕਰ ਤੋਂ ਬਚ ਗਏ।[੫]

---

੧. ਞਾਣਤ ਸੋਈ ਸੰਤੁ ਸੁਇ ਭ੍ਰਮ ਕੇ ਕੀਿਚਤ ਭਿੰਨ॥ *(ਪਵੜੀ ੨੬)*

੨. ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ॥ *(ਸਲੋਕੁ, ਪਵੜੀ ੩)*

੩. ਧਨੁ ਨਹੀ ਬਾਛਹਿ ਸੁਰਗ ਨ ਆਛਹਿ॥
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ॥ *(ਪਵੜੀ ੪)*

੪. (ੳ) ਧਨੁ ਸਾਚਾ ਤੇਊ ਸਚ ਸਾਹਾ॥ ਹਰਿ ਹਰਿ ਪੂੰਜੀ ਨਾਮ ਬਿਸਾਹਾ॥ *(ਪਉੜੀ ੩੫)*
(ਅ) ਖਰਚੁ ਖਜਾਨਾ ਨਾਮ ਧਨੁ ਇਆ ਭਗਤਨ ਕੀ ਰਾਸਿ॥
ਖਿਮਾ ਗਰੀਬੀ ਅਨਦ ਸਹਜ ਜਪਤ ਰਹਹਿ ਗੁਣਤਾਸ॥ *(ਪਉੜੀ ੧੮)*

੫. ਮਮਾ ਜਾਹੂ ਮਰਮੁ ਪਛਾਨਾ॥ ਭੇਟਤ ਸਾਧਸੰਗ ਪਤੀਆਨਾ॥
ਦੁਖ ਸੁਖ ਉਆ ਕੈ ਸਮਤ ਬੀਚਾਰਾ॥ ਨਰਕ ਸੁਰਗ ਰਹਤ ਅਉਤਾਰਾ॥ *(ਪਉੜੀ ੪੨)*

ਜਿਨ੍ਹਾਂ ਮਨੁੱਖਾਂ ਨੇ ਆਤਮ-ਰਸ ਜਾਣ ਲਿਆ ਅਤੇ ਆਤਮ-ਗਿਆਨ ਦੁਆਰਾ ਪ੍ਰਭੂ ਦਾ ਪਿਆਰ ਮਾਣ ਲਿਆ, ਉਹ ਧੰਨਤਾ-ਜੋਗ ਹੋ ਗਏ, ਉਹਨਾਂ ਦਾ ਸੰਸਾਰ ਉੱਤੇ ਆਉਣਾ ਸਫਲ ਹੋ ਗਿਆ, ਉਹ ਪ੍ਰਭੂ-ਦਰ 'ਤੇ ਕਬੂਲ ਪੈ ਗਏ।[੧]

ਜਿਹੜੇ ਸਾਰਾ ਕੁਝ ਛਡ-ਛਡਾ ਕੇ ਇਕ ਪ੍ਰਭੂ ਦੇ ਚਰਨਾਂ ਨਾਲ ਲਿਪਟ ਗਏ, ਪ੍ਰਭੂ ਨਾਲ ਅੰਤਰ-ਆਤਮੇ ਇਕ-ਮਿਕ ਹੋ ਗਏ, ਫਿਰ ਉਹ ਕਿਸੇ ਦਾ ਮਨ ਕਦੇ ਨਹੀਂ ਦੁਖਾਉਂਦੇ।[੨]

ਜਿਸ ਮਨੁੱਖ ਦਾ ਵੱਡੇ ਭਾਗਾਂ ਕਰਕੇ ਸੰਤ-ਸਤਿਗੁਰੂ ਤੋਂ ਵਰੋਸਾਏ ਹੋਏ ਸੰਤਾਂ ਦੀ ਸੰਗਤਿ ਵਿਚ ਵਾਸਾ ਹੋ ਜਾਏ, ਉਸ ਦੇ ਅੰਦਰ ਆਤਮਿਕ ਠੰਢ ਵਰਤ ਜਾਂਦੀ ਹੈ। ਸੰਤਾਂ ਦੀ ਸੰਗਤਿ ਵਿਚ ਰਹਿਆਂ ਹਿਰਦੇ ਅੰਦਰ ਅੰਮ੍ਰਿਤ-ਨਾਮ ਰਸ ਜਾਂਦਾ ਹੈ।[੩]

ਗਿਆਨਵਾਨ ਉਹੀ ਮਨੁੱਖ ਹੈ, ਜਿਸਨੇ ਗੁਰੂ ਦੀ ਆਗਿਆ ਨੂੰ ਦ੍ਰਿੜ੍ਹ ਕਰਕੇ ਪੱਲੇ ਬੱਧਾ ਹੈ। ਉਹ ਪ੍ਰਭੂ ਦਾ ਦ੍ਰਿੜ੍ਹ-ਵਿਸ਼ਵਾਸੀ ਹੋ ਕੇ ਆਤਮਿਕ ਤੌਰ 'ਤੇ ਉਸ ਨਾਲ ਜੁੜਿਆ ਰਹਿੰਦਾ ਹੈ ਅਤੇ ਹਰ ਹਾਲਤ ਵਿਚ ਪ੍ਰਭੂ-ਰਜ਼ਾਅ ਅੰਦਰ ਪ੍ਰਸੰਨ ਰਹਿੰਦਾ ਹੈ। ਉਸ ਲਈ ਦੁਖ-ਸੁਖ ਸਮਾਨ ਹੋ ਜਾਂਦੇ ਹਨ।[੪]

ਜਿਨ੍ਹਾਂ ਮਨੁੱਖਾਂ ਨੂੰ ਪ੍ਰਭੂ-ਰਜ਼ਾਅ ਮਿੱਠੀ ਲਗ ਜਾਏ, ਪ੍ਰਭੂ ਪ੍ਰਸੰਨ ਹੋ ਕੇ ਫਿਰ ਉਹਨਾਂ ਨੂੰ ਆਪਣੇ ਬਣਾ ਲੈਂਦਾ ਹੈ। ਉਹਨਾਂ ਨੂੰ ਪ੍ਰਭੂ ਦੀ ਸੱਚੀ ਦਰਗਾਹ (ਸਚਖੰਡ) ਵਿਚ ਪ੍ਰਵੇਸ਼ ਕਰਨ ਦੇ ਰਾਹ ਵਿਚ ਕੋਈ ਰੋਕ-ਟੋਕ ਨਹੀਂ ਹੁੰਦੀ।[੫]

ਪੂਰੇ ਗੁਰੂ ਦੇ ਪੂਰੇ ਗੁਰ-ਮੰਤ੍ਰ ਦੀ ਕਮਾਈ ਕਰ ਕੇ ਉਹ ਪੂਰੀ ਮਤਿ ਵਾਲੇ

---

੧. ਆਤਮ ਰਸੁ ਜਿਹ ਜਾਨਿਆ ਹਰਿ ਰੰਗ ਸਹਜੇ ਮਾਣੁ॥
ਨਾਨਕ ਧਨਿ ਧਨਿ ਧੰਨਿ ਜਨ ਆਏ ਤੇ ਪਰਵਾਣੁ॥ *(ਸਲੋਕੁ, ਪਉੜੀ ੧੩)*

੨. ਠਠਾ ਮਨੂਆ ਠਾਹਹਿ ਨਾਹੀ॥
ਜੋ ਸਗਲ ਤਿਆਗਿ ਏਕਹਿ ਲਪਟਾਹੀ॥ *(ਪਉੜੀ ੨੮)*

੩. ਠਾਂਢਿ ਪਰੀ ਸੰਤਹ ਸੰਗਿ ਬਸਿਆ॥ ਅੰਮ੍ਰਿਤ ਨਾਮੁ ਤਹਾ ਜੀਅ ਰਸਿਆ॥ *(ਪਉੜੀ ੨੮)*

੪. ਙਿਆਨੀ ਸੋਇ ਜਾ ਕੈ ਦ੍ਰਿੜ ਸੋਊ॥
ਕਹਤ ਸੁਨਤ ਕਛੁ ਜੋਗੁ ਨ ਹੋਊ॥
ਙਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ॥
ਉਸਨ ਸੀਤ ਸਮਸਰਿ ਸਭ ਤਾ ਕੈ॥ *(ਪਉੜੀ ੫)*

੫. ਠਾਕ ਨ ਹੋਤੀ ਤਿਨਹੁ ਦਰਿ ਜਿਹ ਹੋਵਹੁ ਸੁਪ੍ਰਸੰਨ॥ *(ਸਲੋਕੁ, ਪਉੜੀ ੨੮)*

ਸਰਬੋਤਮ-ਪੁਰਸ਼ ਹੋ ਨਿਬੜਦੇ ਹਨ, ਪ੍ਰਭੂ ਨੂੰ ਅੰਤਰ-ਆਤਮੇ ਜਾਣ-ਪਛਾਣ ਕੇ ਉਹ ਭਾਗਸ਼ੀਲ ਹੋ ਜਾਂਦੇ ਹਨ।[੧]

## *ਸਾਕਤ*

ਕਰਤਾ-ਪੁਰਖ ਨੂੰ ਛੱਡ ਕੇ ਉਸ ਦੀ ਸ਼ਕਤੀ (ਮਾਇਆ) ਦੀ ਉਪਾਸਨਾ ਕਰਨ ਵਾਲੇ ਵਿਅਕਤੀ ਨੂੰ ਗੁਰਬਾਣੀ ਵਿਚ 'ਸਾਕਤ' ਕਿਹਾ ਗਿਆ ਹੈ।

ਦ੍ਵੈਤਾ-ਭਾਵ ਦੀ ਧਾਰਨਾ ਸਾਕਤ ਪੁਰਸ਼ ਦੀ ਮੂਲ-ਪਛਾਣ ਹੁੰਦੀ ਹੈ। ਦ੍ਵੈਤਾ-ਭਾਵ ਦਾ ਸ਼ਿਕਾਰ ਹੋਇਆ ਸਾਕਤ ਜੀਵਨ ਭਰ ਝੂਰਦਾ ਹੀ ਰਹਿੰਦਾ ਹੈ ਅਤੇ ਝੂਰਦਿਆਂ ਹੀ ਮਰ-ਖਪ ਜਾਂਦਾ ਹੈ।[੨]

'ਸਾਕਤ' ਜੀਵਨ-ਭਰ ਮਾਇਆ ਵਿਚ, ਅਥਵਾ, ਮਾਇਕੀ-ਵਿਕਾਰਾਂ ਵਿਚ ਗ਼ਲਤਾਨ ਰਹਿੰਦਾ ਹੈ। ਵਿਕਾਰਾਂ ਦੇ ਢਹੇ ਇਕ ਵਾਰੀ ਜਿਹੜਾ ਜੀਵ ਚੜ੍ਹ ਜਾਵੇ, ਫਿਰ ਉਹਨਾਂ ਤੋਂ ਛੁਟਕਾਰਾ ਪਾਣਾ ਸੰਭਵ ਨਹੀਂ ਹੁੰਦਾ।[੩]

ਇਸਤ੍ਰੀ ਦੇ ਕੇਲ-ਕਲੋਲਾਂ ਵਿਚ ਮਗਨ ਹੋਇਆ ਵਿਕਾਰੀ ਸਾਕਤ ਜਾਣਦਾ ਹੀ ਨਹੀਂ ਕਿ ਇਹਨਾਂ ਮਾਇਕੀ-ਚਸਕਿਆਂ ਦੁਆਰਾ ਤ੍ਰਿਪਤੀ ਹੋਣੀ ਸੰਭਵ ਨਹੀਂ। ਉਹ ਬੇ-ਖ਼ਬਰ ਹੁੰਦਾ ਹੈ ਕਿ ਵਿਕਾਰੀ-ਚਸਕੇ ਖੰਡ ਵਿਚ ਲਪੇਟੀਆਂ ਵਿਸ-ਗੰਦਲਾਂ ਵਾਂਗ ਅਤੇ ਕਸੁੰਭੇ ਦੇ ਕੱਚੇ ਰੰਗ ਵਾਂਗ ਨਿਰਾ ਧੋਖਾ ਹਨ।[੪]

ਉਹ ਗ੍ਰਸਤ ਸਾਕਤ ਲੋਕ ਮਾਇਆ ਦੀ ਖ਼ਾਤਰ ਲੋਕਾਂ ਨਾਲ ਝਗੜਦੇ ਹੀ ਮਰ ਜਾਂਦੇ ਹਨ। ਉਹ ਆਪਣੀ ਨਾਸਵੰਤ ਦੇਹੀ ਦੀ ਖ਼ਾਤਰ ਹੋਰਨਾਂ ਉੱਤੇ ਜ਼ੋਰ-ਜ਼ੁਲਮ ਕਰ ਕੇ ਪ੍ਰਸੰਨ ਹੁੰਦੇ ਹਨ। ਉਹਨਾਂ ਨੂੰ ਜੀਵਨ ਵਿਚ ਕਦੀ ਸੁਖ ਦਾ ਮੂੰਹ ਵੇਖਣਾ ਨਸੀਬ ਨਹੀਂ ਹੁੰਦਾ।[੫]

---

੧. ਮਤਿ ਪੂਰੀ ਪਰਧਾਨ ਤੇ ਗੁਰ ਪੂਰੇ ਮਨ ਮੰਤ॥
ਜਿਹ ਜਾਨਿਓ ਪ੍ਰਭੁ ਆਪੁਨਾ ਨਾਨਕ ਤੇ ਭਗਵੰਤ॥ *(ਸਲੋਕੁ, ਪਉੜੀ ੪੨)*

੨. ਝੂਰਤ ਝੂਰਤ ਸਾਕਤ ਮੂਆ॥ ਜਾ ਕੈ ਰਿਦੈ ਹੋਤ ਭਾਉ ਬੀਆ॥ *(ਪਉੜੀ ੨੫)*

੩. ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ॥ *(ਪਉੜੀ ੯)*

੪. ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ॥
ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ॥ *(ਸਲੋਕੁ, ਪਉੜੀ ੯)*

੫. (ੳ) ਝਗਰਿ ਕਰਤ ਸਾਕਤ ਗਾਵਾਰਾ॥ ਜੇਹ ਹੀਐ ਅਹੰਬੁਧਿ ਬਿਕਾਰਾ॥ *(ਪਉੜੀ ੪੭)*
(ਅ) ਠਹਕਿ ਠਹਕਿ ਮਾਇਆ ਸੰਗਿ ਮੂਏ॥
ਉਆ ਕੈ ਕੁਸਲ ਨ ਕਤਹੂ ਹੂਏ॥ *(ਪਉੜੀ ੨੮)*
(ੲ) ਜੋਰ ਜੁਲਮ ਫੂਲਹਿ ਘਨੋ ਕਾਚੀ ਦੇਹ ਬਿਕਾਰ॥ *(ਸਲੋਕੁ, ਪਉੜੀ ੨੪)*

ਸਾਕਤ ਸਾਰੀ ਉਮਰ ਕਰੜੀ ਘਾਲਣਾ ਨਾਲ ਮਾਇਆ ਇਕੱਠੀ ਕਰ ਕਰ ਕੇ ਹਾਰ-ਹੁੱਟ ਜਾਂਦਾ ਹੈ, ਪਰ ਤ੍ਰਿਸ਼ਨਾ ਬੁਝਦੀ ਨਹੀਂ ਅਤੇ ਤ੍ਰਿਪਤੀ ਹੁੰਦੀ ਨਹੀਂ। ਇਕੱਠੀ ਕੀਤੀ ਮਾਇਆ ਕਿਸ ਕੰਮ, ਜੇ ਸੰਸਾਰ ਤੋਂ ਕੂਚ ਕਰਦੇ ਸਮੇਂ ਨਾਲ ਨਾ ਚਲੀ।[੧]

ਲਾਲਚ, ਝੂਠ ਅਤੇ ਮਾਇਆ-ਮੋਹ ਆਦਿਕ ਵਿਕਾਰ ਅੰਨ੍ਹੇ ਸਾਕਤਾਂ 'ਤੇ ਸਦਾ ਸਵਾਰ ਰਹਿੰਦੇ ਹਨ। ਮਾਇਆ ਦੇ ਜਕੜ-ਬੰਦ ਵਿਚ ਨਰੜੇ ਹੋਏ ਸਾਰੀ ਉਮਰ ਵਿਸ਼ੇ-ਵਿਕਾਰਾਂ ਦੇ ਦੁਰਗੰਧ ਵਿਚ ਹੀ ਗ਼ਲਤਾਨ ਰਹਿੰਦੇ ਹਨ।[੨]

ਮੂਰਖ ਸਾਕਤਾਂ ਦੀ ਸਾਰੀ ਉਮਰ ਹਉਂ-ਹਉਂ, ਮੈਂ-ਮੈਂ ਕਰਦਿਆਂ ਗੁਜ਼ਰਦੀ ਹੈ। ਪਾਣੀ ਖੁਣੋਂ ਆਤੁਰ ਹੋਏ ਮਨੁੱਖ ਵਾਂਗ ਤ੍ਰਿਸ਼ਨਾ ਦੀ ਅੱਗ ਵਿਚ ਸੜਦੇ ਤੜਫ਼ ਤੜਫ਼ ਕੇ ਮਰਦੇ ਹਨ। ਪਰ ਉਹਨਾਂ ਦੇ ਕੀ ਵਸ, ਜਦ ਕਿ ਵਿਧਾਤਾ ਵਲੋਂ ਉਹਨਾਂ ਦੇ ਕਿਰਤ-ਲੇਖ ਵਿਚ ਹੀ ਅਜਿਹਾ ਲਿਖਿਆ ਹੋਇਆ ਹੈ।[੩]

ਜੋ ਮਨੁੱਖ ਵਾਹਿਗੁਰੂ ਨੇ ਆਪਣੀ ਰਜ਼ਾਅ ਅਧੀਨ ਸਾਕਤ ਬਣਾਏ ਹਨ, ਕਾਲ ਉਹਨਾਂ ਨੂੰ ਬਾਰ ਬਾਰ ਹੜੱਪ ਕਰਦਾ ਹੈ। ਆਤਮ-ਰਾਮ ਦੀ ਪਛਾਣ ਤੋਂ ਸਖਣੇ ਹੋਣ ਕਾਰਨ ਬਾਰ ਬਾਰ ਜੰਮਦੇ ਮਰਦੇ ਅਤੇ ਅਨੇਕ ਜੂਨਾਂ ਭੋਗਦੇ ਹੋਏ ਦੁਖੀ ਰਹਿੰਦੇ ਹਨ।[੪]

ਕੋਈ ਮਨੁੱਖ ਹਦ ਦਰਜੇ ਦਾ ਸੁੰਦਰ ਹੋਵੇ, ਉੱਚੀ ਕੁਲ ਨਾਲ ਸੰਬੰਧਤ ਹੋਵੇ, ਬਹੁਤੀ ਸਿਆਣਪ ਵਾਲਾ ਹੋਵੇ, ਗਿਆਨ-ਚਰਚਾ ਵਿਚ ਪ੍ਰਬੀਨ ਹੋਵੇ, ਧਨਵਾਨ ਵੀ ਹੋਵੇ, ਪਰ ਜੇ ਵਾਹਿਗੁਰੂ ਦੀ ਪ੍ਰੀਤੀ ਤੋਂ ਸਖਣਾ ਹੈ ਤਾਂ ਉਸ ਨੂੰ ਸ਼ਿੰਗਾਰਿਆ ਹੋਇਆ ਮੁਰਦਾ ਹੀ ਜਾਣੋ।[੫]

---

੧. ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ॥
ਸੰਚਿ ਸੰਚਿ ਸਾਕਤ ਮੂਏ ਨਾਨਕ ਮਾਇਆ ਨ ਸਾਥ॥ *(ਸਲੋਕੁ, ਪਉੜੀ ੩੩)*

੨. (ੳ) ਲਾਲਚ ਝੂਠ ਬਿਕਾਰ ਮੋਹ ਬਿਆਪਤ ਮੂੜੇ ਅੰਧ॥
ਲਾਗਿ ਪਰੇ ਦੁਰਗੰਧ ਸਿਉ ਨਾਨਕ ਮਾਇਆ ਬੰਧ॥ *(ਸਲੋਕੁ, ਪਉੜੀ ੧੧)*
(ਅ) ਲਲਾ ਲਪਟਿ ਬਿਖੈ ਰਸ ਰਾਤੇ॥ ਅਹੰਬੁਧਿ ਮਾਇਆ ਮਦ ਮਾਤੇ॥ *(ਪਉੜੀ ੧੧)*

੩. ਹਉ ਹਉ ਕਰਤ ਬਿਹਾਨੀਆ ਸਾਕਤ ਮੁਗਧ ਅਜਾਨ॥
ੜੜਕਿ ਮੁਏ ਜਿਉ ਤ੍ਰਿਖਾਵੰਤ ਨਾਨਕ ਕਿਰਤਿ ਕਮਾਨ॥ *(ਸਲੋਕੁ, ਪਉੜੀ ੪੭)*

੪. ਙੰਙਾ ਙ੍ਰਾਸੈ ਕਾਲੁ ਤਿਹ ਜੋ ਸਾਕਤ ਪ੍ਰਭਿ ਕੀਨ॥
ਅਨਿਕ ਜੋਨਿ ਜਨਮਹਿ ਮਰਹਿ ਆਤਮ ਰਾਮੁ ਨ ਚੀਨ॥ *(ਪਉੜੀ ੨੧)*

੫. ਅਤਿ ਸੁੰਦਰ ਕੁਲੀਨ ਚਤੁਰ ਮੁਖਿ ਙਿਆਨੀ ਧਨਵੰਤ॥
ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ॥ *(ਸਲੋਕੁ, ਪਉੜੀ ੧੬)*

## (ङ) ਸੁਖ-ਦੁਖ

ਸੰਸਾਰ ਵਿਚ ਜਿਸ ਮਨੁੱਖ ਨੂੰ ਪੁੱਛੋ, ਉਹ ਸੁਖ ਦਾ ਹੀ ਚਾਹਵਾਨ ਹੈ। ਮਨੁੱਖ ਦਾ ਹਰ ਜਤਨ ਸੁਖ ਦੀ ਪ੍ਰਾਪਤੀ ਲਈ ਹੁੰਦਾ ਹੈ। ਸਾਧਾਰਨ ਮਨੁੱਖ ਦੀ ਕਾਮਨਾ ਸਰੀਰਕ ਸੁਖ ਦੀ ਪ੍ਰਾਪਤੀ ਤਕ ਹੀ ਸੀਮਤ ਹੁੰਦੀ ਹੈ ਅਤੇ ਇਸ ਕਾਮਨਾ ਅਧੀਨ ਉਹ ਮਾਇਕੀ ਚਸਕਿਆਂ ਵਿਚੋਂ ਸੁਖ ਭਾਲਣ ਦਾ ਧੋਖਾ ਖਾਂਦਾ ਹੈ। ਮਾਇਕੀ ਚਸਕੇ ਮਨੁੱਖ ਨੂੰ ਰੋਗੀ ਬਣਾ ਕੇ ਦੁਖੀ ਕਰਦੇ ਹਨ।

ਅਸਲ ਸੁਖ 'ਆਤਮ-ਸੁਖ' ਹੈ। ਇਹ ਸੁਖ ਹਉਮੈ ਤਿਆਗ ਕੇ ਸਤਿਗੁਰੂ ਦੀ ਸਰਨੀ ਪੈਣ ਅਤੇ ਉਸ ਤੋਂ ਨਾਮ ਦੀ ਦਾਤਿ ਪ੍ਰਾਪਤ ਕਰ ਕੇ, ਨਾਮ ਦੇ ਸਿਮਰਨ-ਭਜਨ ਕਰਨ ਵਿਚ ਹੈ। ਨਾਮ ਸਾਰੇ ਸੁੱਖਾਂ ਦਾ ਦਾਤਾ ਅਤੇ ਸਾਰੇ ਰੋਗਾਂ ਦੀ ਨਿਵਿਰਤੀ ਦਾ ਦਾਰੂ ਹੈ।

'ਬਾਵਨ ਅਖਰੀ' ਬਾਣੀ ਵਿਚ ਸੁਖ-ਸ਼ਾਂਤੀ ਦੀ ਪ੍ਰਾਪਤੀ ਅਤੇ ਦੁਖਾਂ-ਰੋਗਾਂ, ਚਿੰਤਾ-ਝੋਰਿਆਂ, ਪਾਪਾਂ-ਵਿਕਾਰਾਂ ਅਤੇ ਬੰਧਨਾਂ ਤੋਂ ਖਲਾਸੀ ਦੀਆਂ ਸਫਲ ਜੁਗਤੀਆਂ ਦਰਸਾਈਆਂ ਹੋਈਆਂ ਹਨ।

(ੳ) ਸੁਖ ਸਾਂਤਿ ਦੀ ਪ੍ਰਾਪਤੀ ਦੀਆਂ ਜੁਗਤੀਆਂ :

੧. **ਨਾਨਕ ਤਿਹ ਸੁਖੁ ਪਾਇਆ ਜਾ ਕੈ ਹੀਅਰੈ ਏਕ ॥** *(ਪਉੜੀ ੧੪)*

੨. **ਛਾਤੀ ਸੀਤਲ ਮਨੁ ਸੁਖੀ ਛੰਤ ਗੋਬਿਦ ਗੁਨ ਗਾਇ ॥** *(ਸਲੋਕੁ, ਪਉੜੀ ੨੩)*

੩. **ਟੂਟੇ ਬੰਧਨ ਜਨਮ ਮਰਨ ਸਾਧ ਸੇਵ ਸੁਖੁ ਪਾਇ ॥** *(ਸਲੋਕੁ, ਪਉੜੀ ੨੭)*

੪. **ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥**
**ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥** *(ਪਉੜੀ, ੩੧)*

੫. **ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ ॥** *(ਸਲੋਕੁ, ਪਉੜੀ ੪੯)*

੬. **ਹਰਿ ਹਰਿ ਮੁਖ ਤੇ ਬੋਲਨਾ ਮਨਿ ਵੂਠੈ ਸੁਖੁ ਹੋਇ ॥** *(ਸਲੋਕੁ, ਪਉੜੀ ੫੧)*

੭. **ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥**
**ਨਾਨਕ ਤੇਹ ਪਰਮ ਸੁਖ ਪਾਇਆ ॥** *(ਪਉੜੀ ੪੦)*

(ਅ) ਦੁਖਾਂ-ਰੋਗਾਂ, ਚਿੰਤਾ-ਝੋਰਿਆਂ, ਪਾਪਾਂ-ਵਿਕਾਰਾਂ ਅਤੇ ਬੰਧਨਾਂ ਤੋਂ ਖਲਾਸੀ ਦੀਆਂ ਜੁਗਤੀਆਂ :

੧. ਚਿੰਤ ਬਿਸਾਰੀ ਏਕ ਦ੍ਰਿਸਟੇਤਾ॥
ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ॥ *(ਪਉੜੀ ੨੨)*

੨. ਝਰਹਿ ਕਸੰਮਲ ਪਾਪ ਤੇਰੇ ਮਨੂਆ॥
ਅੰਮ੍ਰਿਤ ਕਥਾ ਸੰਤਸੰਗਿ ਸੁਨੂਆ॥ *(ਪਉੜੀ ੨੫)*

੩. ਝਰਹਿ ਕਾਮ ਕ੍ਰੋਧ ਦ੍ਰੁਸਟਾਈ॥
ਨਾਨਕ ਜਾ ਕਉ ਕ੍ਰਿਪਾ ਗੁਸਾਈ॥ *(ਪਉੜੀ ੨੫)*

੪. ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ॥
ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ॥ *(ਪਉੜੀ ੩੦)*

੫. ਲਲਾ ਲਾਵਉ ਅਉਖਧ ਜਾਹੂ॥
ਦੂਖ ਦਰਦ ਤਿਹ ਮਿਟਹਿ ਖਿਨਾਹੂ॥
ਨਾਮ ਅਉਖਧੁ ਜਿਹ ਰਿਦੈ ਹਿਤਾਵੈ॥
ਤਾਹਿ ਰੋਗੁ ਸੁਪਨੈ ਨਹੀ ਆਵੈ॥ *(ਪਉੜੀ ੪੫)*

੬. ਗੁਰਿ ਪੂਰੈ ਸੰਜਮੁ ਕਰਿ ਦੀਆ॥
ਨਾਨਕ ਤਉ ਫਿਰਿ ਦੂਖ ਨ ਥੀਆ॥ *(ਪਉੜੀ ੪੫)*

੭. ਸਾਧ ਸੇਵਾ ਲਾਵੈ ਜਿਹ ਆਪੈ॥
ਨਾਨਕ ਤਾ ਕਉ ਦੂਖੁ ਨ ਬਿਆਪੈ॥ *(ਪਉੜੀ ੫੦)*

੮. ਹਤੇ ਦੂਖ ਜਨਮਹ ਮਰਨ ਸੰਤਸੰਗ ਪਰਤਾਪ॥ *(ਪਉੜੀ ੫੧)*

੯. ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ॥
ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ॥ *(ਸਲੋਕੁ, ਪਉੜੀ ੨੫)*

੧੦. ਝਝਾ ਝੂਰਨੁ ਮਿਟੈ ਤੁਮਾਰੋ॥
ਰਾਮ ਨਾਮ ਸਿਉ ਕਰਿ ਬਿਉਹਾਰੋ॥ *(ਪਉੜੀ ੨੫)*

## (ਚ) 'ਅਖਰ' ਦਾ ਰਹੱਸ

'ਬਾਵਨ ਅਖਰੀ' ਦੀ ੫੪ਵੀਂ ਪਉੜੀ ਦੇ ਆਰੰਭ ਵਿਚ ਆਏ ਸਲੋਕ ਦੀ ਦੂਜੀ ਤੁਕ ਇਸ ਪ੍ਰਕਾਰ ਹੈ :

**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥** *(ਪੰਨਾ ੨੬੧)*

ਇਸ ਤੁਕ ਵਿਚ ਆਏ ਸ਼ਬਦ 'ਅਖਰੁ' ਦੇ ਅਰਥ ਸਬੰਧੀ ਵਿਦਵਾਨਾਂ ਦਾ ਪਰਸਪਰ ਮਤ-ਭੇਦ ਹੈ।

ਕੁਝ ਵਿਦਵਾਨਾਂ ਵਲੋਂ ਕੀਤਾ ਇਸ ਤੁਕ ਦਾ ਅਰਥ ਇਸ ਪ੍ਰਕਾਰ ਹੈ :

***ਟੀਕਾ ਫਰੀਦਕੋਟ---***

...ਏਕ (ਅਖਰੁ) ਨਾਸ ਤੇ ਰਹਿਤ ਹਰੀ ਦਯਾਲੂ ਤਿਨ ਕੇ ਮਨ ਮੈਂ ਬਸਤਾ ਹੈ, ਸ੍ਰੀ ਗੁਰੂ ਜੀ ਕਹਿਤੇ ਹੈਂ, ਵਹੁ ਪ੍ਰਾਨੀ (ਨਿਹਾਲ) ਨਿਰਦੁਖ ਹੋਤੇ ਭਏ ਹੈਂ, ਵਾ, ਹਰੀ ਕੇ ਪ੍ਰਤੀਪਾਦਕ ਜੋ ਬਾਵਨ ਅਖਰ ਕਥਨ ਕੀਏ ਹੈਂ, ਇਨ ਬਾਵਨ ਅਖਰੋਂ ਮੈਂ ਸੇ ਏਕ ਅਖਰ ਕਾ ਉਪਦੇਸ਼ ਕਰ ਕੇ ਜਿਸ ਪੁਰਸ਼ ਕੇ ਮਨ ਮੈਂ ਹਰੀ ਬਸ ਜਾਵੈ, ਸੋ ਪ੍ਰਾਨੀ ਨਿਹਾਲ ਹੋ ਜਾਤਾ ਹੈ।੧।

*(ਪੰਨਾ ੫੭੯, ਪੋਥੀ ਨੰ: ੧)*

***ਸੰਪ੍ਰਦਾਈ ਟੀਕਾ---***

ਉਨ੍ਹਾਂ ਦੇ ਮਨ ਵਿਚ ਇਕ ਹਰੀ ਅਖਰ—ਖਿਰਨੇ ਤੋਂ ਰਹਿਤ ਵਸਿਆ ਹੈ, ਗੁਰੂ ਜੀ ਕਥਨ ਕਰਦੇ ਹਨ ਜਿਨ੍ਹਾਂ ਦੇ ਮਨ ਵਿਚ ਹਰੀ ਵਸਿਆ ਹੈ, ਉਹ ਪੁਰਸ਼ ਨਿਹਾਲ ਹੁੰਦੇ ਹਨ। ਵਾ, ਅਸਾਂ ਨੇ ਜੋ ਬਵੰਜਾ ਅੱਖਰਾਂ ਦਾ ਸਿਧਾਂਤ ਕਥਨ ਕੀਤਾ ਹੈ, ਇਨ੍ਹਾਂ ਬਵੰਜਾ ਅੱਖਰਾਂ ਵਿਚੋਂ ਇਕ ਅੱਖਰ ਦੇ ਸਿਧਾਂਤ ਦੁਆਰਾ ਭੀ ਜੇ ਹਰੀ ਮਨ ਵਿਚ ਵਸ ਜਾਵੇ ਤਾਂ ਇਹ ਨਿਹਾਲ ਹੁੰਦਾ ਹੈ।

*(ਪੰਨਾ ੪੮੬, ਪੋਥੀ ਨੰ: ੩)*

***ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ—***

ਹੇ ਨਾਨਕ ! (ਆਖ) ਜਿਨ੍ਹਾਂ ਦੇ ਮਨ ਵਿਚ ਇਕ ਅਵਿਨਾਸ਼ੀ ਪ੍ਰਭੂ ਵੱਸਦਾ ਰਹਿੰਦਾ ਹੈ, ਉਨ੍ਹਾਂ ਦਾ ਮਨ ਸਦਾ ਖਿੜਿਆ ਰਹਿੰਦਾ ਹੈ।

*(ਪੰਨਾ ੫੬੧, ਪੋਥੀ ਨੰ: ੨)*

***ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ—***

....ਜਿਸ ਦੇ ਮਨ ਵਿਚ ਇਕ ਅਵਿਨਾਸ਼ੀ ਹਰੀ ਵਸ ਜਾਂਦਾ ਹੈ, ਉਹ ਨਿਹਾਲ (ਪੂਰਨ ਆਨੰਦ) ਹੋ ਜਾਂਦਾ ਹੈ। *(ਪੰਨਾ ੧੬੪੩, ਪੋਥੀ ਨੰ: ੪)*

***ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ-ਨਿਰਣੈ—***

....ਨਾਨਕ (ਗੁਰੂ ਜੀ ਵਰਣਨ ਕਰਦੇ ਹਨ) ਹੇ ਹਰੀ! ਜਿਸ ਮਨ ਵਿਚ (ਤੇਰਾ) ਇਕ ਅੱਖਰ ਵਸ ਜਾਏ (ਉਹ) ਨਿਹਾਲ ਹੋ ਜਾਂਦਾ ਹੈ।

*(ਪੰਨਾ ੭੯੯, ਪੋਥੀ ਨੰ: ੩)*

'ਬਾਵਨ ਅਖਰੀ' ਦੀਆਂ ਪਉੜੀਆਂ, ਉਹਨਾਂ ਦੇ ਆਰੰਭ ਵਿਚ ਆਏ ਸਲੋਕਾਂ ਦੇ ਭਾਵ ਦੀ ਹੀ ਵਿਚਾਰ-ਵਿਆਖਿਆ ਕਰਦੀਆਂ ਹਨ। ਵਿਚਾਰ-ਅਧੀਨ ਪਉੜੀ ਨੰ: ੫੪ ਵਿਚ ਵੀ, ਇਸ ਦੇ ਆਰੰਭ ਵਿਚ ਆਏ ਸਲੋਕ ਦੇ ਭਾਵ ਨਾਲ ਮਿਲਵੀਂ ਵਿਚਾਰ-ਵਿਆਖਿਆ ਹੀ ਕੀਤੀ ਹੋਈ ਹੈ। ਪਉੜੀ ਵਿਚ 'ਅਖਰ' ਸ਼ਬਦ ੭ ਵਾਰੀ ਆਇਆ ਹੈ ਅਤੇ ਇਹ "ਭਾਸ਼ਾ ਦੀ ਧੁਨੀ-ਚਿੰਨ੍ਹਾਵਲੀ ਦੁਆਰਾ ਨਿਰੂਪਣ ਕੀਤੇ ਬੋਧ" ਦਾ ਹੀ ਸੂਚਕ ਹੈ। ਅੰਤਲੀ ਦੁ-ਪੰਗਤੀ ਵਿਚ ਸਾਰ-ਸਿੱਟਾ ਨਿਰੂਪਣ ਕੀਤਾ ਹੋਇਆ ਹੈ ਕਿ ਜਿੰਨਾ ਵੀ ਦ੍ਰਿਸ਼ਟਮਾਨ ਭਾਸ਼ਾ-ਚਿੰਨ੍ਹਾਵਲੀ ਦੁਆਰਾ ਨਿਰੂਪਣ ਕੀਤਾ ਬੋਧ ਹੈ, ਪਾਰਬ੍ਰਹਮ ਉਸ ਤੋਂ ਨਿਰਲੇਪ ਹੈ, ਭਾਵ ਪਾਰਬ੍ਰਹਮ ਦਾ ਅਨੁਭਵੀ-ਗਿਆਨ ਭਾਸ਼ਾ-ਚਿੰਨ੍ਹਾਵਾਲੀ ਦੀ ਪਹੁੰਚ-ਪਕੜ ਤੋਂ ਬਾਹਰਾ ਹੈ।

ਇਸ ਸਲੋਕ ਵਿਚ ਆਇਆ ਸ਼ਬਦ 'ਅਖਰ' ਗੁਰ-ਸ਼ਬਦ (ਗੁਰ-ਮੰਤ੍ਰ) ਅਥਵਾ, ਗੁਰ ਉਪਦੇਸ਼ ਦਾ ਸੂਚਕ ਹੈ। ਇਸ ਦਾ ਉਚਾਰਣ 'ਅ+ਖਰ' ਅਤੇ ਅਰਥ 'ਨਾ ਖਰਨ ਵਾਲਾ, ਭਾਵ, ਅਬਿਨਾਸ਼ੀ' ਕਰਨਾ ਅਪ੍ਰਸੰਗਕ ਹੈ।

ਇਸ ਸੰਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸਮੱਗਰ ਬਾਣੀ ਵਿਚ ਆਏ ਮੂਲ-ਸ਼ਬਦ 'ਅਖਰ' 'ਅਛਰ' ਅਤੇ ਇਹਨਾਂ ਦੇ ਬਦਲਵੇਂ ਰਚਿਤ-ਸਰੂਪਾਂ ਵਾਲੀਆਂ ਸੰਬੰਧਤ ਤੁਕਾਂ ਇਕੱਠੀਆਂ ਅੰਤਿਕਾ 'ੳ' ਵਿਚ ਦਿੱਤੀਆਂ ਗਈਆਂ ਹਨ। ਇਹਨਾਂ ਤੁਕਾਂ ਅੰਦਰ 'ਅਖਰ' ਦੀ ਕੀਤੀ ਵਰਤੋਂ ਵੱਖ ਵੱਖ ਅਰਥਾਂ ਦੀ ਲਖਾਇਕ ਹੈ, ਜਿਵੇਂ :

੧. ਭਾਸ਼ਾ ਦੀ ਕਿਸੇ ਇਕੱਲੀ ਧੁਨੀ ਦਾ ਧੁਨੀ-ਚਿੰਨ੍ਹ।

੨. ਧੁਨੀ-ਚਿੰਨ੍ਹਾਵਲੀ (ਅੱਖਰਾਂ) ਦੁਆਰਾ ਨਿਰੂਪਣ ਕੀਤਾ ਵਿਦਿਅਕ-ਬੋਧ।

੩. ਵਿਆਕਰਣਿਕ ਦ੍ਰਿਸ਼ਟੀ-ਕੋਣ ਅਨੁਸਾਰ ਕੁਝ ਅੱਖਰਾਂ ਦੇ ਸੁਮੇਲ ਤੋਂ ਬਣਿਆ ਸਾਰਥਕ-ਸ਼ਬਦ।

੪. ਆਤਮ-ਪਰਮਾਤਮ ਦੇ ਗਿਆਨ ਦਾ ਬੋਧਕ ਗੁਰ-ਸ਼ਬਦ (ਗੁਰ-ਮੰਤ੍ਰ) ਅਥਵਾ ਗੁਰ-ਉਪਦੇਸ਼।

੫. ਵਿਧਾਤਾ ਵਲੋਂ ਜੀਵ ਦੇ ਮੱਥੇ ਉੱਤੇ ਲਿਖਿਆ ਕਿਰਤ-ਲੇਖ।

ਥੱਲੇ ਅੰਕਿਤ ਤੁਕਾਂ 'ਅਖਰ' ਦਾ ਅਰਥ 'ਗੁਰ-ਸ਼ਬਦ' (ਗੁਰ-ਮੰਤ੍ਰ) ਅਥਵਾ 'ਗੁਰ-ਉਪਦੇਸ਼' ਕੀਤੇ ਜਾਣ ਦੀ ਪੁਸ਼ਟੀ ਕਰਦੀਆਂ ਹਨ :

੧. **ਕਉਣੁ ਸੁ 'ਅਖਰੁ' ਜਿਤੁ ਧਾਵਤੁ ਰਹਤਾ ॥੪॥੩੬॥** *(ਪੰਨਾ ੧੩੧)*

੨. **ਗੁਰਮੁਖਿ 'ਅਖਰੁ' ਜਿਤੁ ਧਾਵਤੁ ਰਹਤਾ ॥੮॥੩੬॥** *(ਪੰਨਾ ੧੩੧)*

੩. **ਏਕੁ 'ਅਖਰੁ' ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੪॥੩॥੫੦॥**
*(ਪੰਨਾ ੭੪੭)*

੪. **ਪਰਸਤ ਪੈਰ ਸਿਝਤ ਤੇ ਸੁਆਮੀ 'ਅਖਰੁ' ਜਿਨ ਕਉ ਆਇਆ ॥੨॥੬॥**
*(ਪੰਨਾ ੮੭੮)*

੫. **ਮਤੁ ਸਚਾ 'ਅਖਰੁ' ਭੁਲਿ ਜਾਇ ਚਉਕੈ ਭਿਟੈ ਨ ਕੋਇ ॥੧॥੧੧॥**
*(ਪੰਨਾ ੧੦੮੦)*

੬. **ਸਤ ਹਤੰ ਪਰਮ ਬਾਦੰ ਅਵਰਤ ਏਥਹ 'ਸੁਧ ਅਛਰਣਹ' ॥੬੨॥**
*(ਪੰਨਾ ੧੩੫੯)*

੭. **ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ**
**ਤਿਨਿ ਬੇਦਹਿ ਤਤੁ ਪਛਾਨਿਆ ॥੧॥ਰਹਾਉ॥੧੧॥** *(ਪੰਨਾ ੧੨੦੫)*

੮. **ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥੧੬੪॥**
*(ਪੰਨਾ ੨੧੬)*

## ਅੰਤਿਕਾ (ੳ)

ਗੁਰਬਾਣੀ ਵਿਚਲੀਆਂ ਤੁਕਾਂ, ਜਿਨ੍ਹਾਂ ਵਿਚ ਮੂਲ-ਸ਼ਬਦ ਅਖਰ, ਅਛਰ ਅਤੇ ਇਹਨਾਂ ਦੇ ਸ੍ਰਦਲਵੇਂ ਰਚਿਤ-ਸਰੂਪ ਆਉਂਦੇ ਹਨ :

੧. **ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥੪॥੧੨॥** *(ਪੰਨਾ ੬੧)*

੨. **ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥੬੨॥** *(ਪੰਨਾ ੧੯੨)*

੩. **ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥** *(ਪਉੜੀ ੫੪, ਪੰਨਾ ੨੬੧)*

[*ਨੋਟ :* ਪਉੜੀ ਨੰ: ੫੪ ਸਾਰੀ ਦੇਖੋ (੭ ਵਾਰ) ਅਖਰ ਸ਼ਬਦ। ੧ ਤੋਂ ੭ ਪੰਗਤੀਆਂ।]

੪. **ਕਹੁ ਕਬੀਰ ਅਖਰ ਦੁਇ ਭਾਖਿ ॥੩॥੩੩॥** *(ਪੰਨਾ ੩੨੯)*

੫. **ਏ ਅਖਰ ਖਿਰਿ ਜਾਹਿਗੇ ਓਇ ਅਖਰ ਇਨ ਮਹਿ ਨਾਹਿ ॥੧॥** *(ਪੰਨਾ ੩੪੦)*

੬. **ਬਾਵਨ ਅਖਰ ਜੋਰੇ ਆਨਿ ॥੪੫॥** *(ਪੰਨਾ ੩੪੩)*

੭. **ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥** *(ਪੰਨਾ ੩੫੪)*

੮. **ਹਰਿ ਹਰਿ ਅਖਰ ਦੁਇ ਇਹ ਮਾਲਾ ॥੧॥੧੯॥੭੦॥** *(ਪੰਨਾ ੩੮੮)*

੯. **ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਖਰ ਮਾਂਹੀ ॥੨॥੪॥** *(ਪੰਨਾ ੬੫੮)*

੧੦. **ਓਨਮ ਅਖਰ ਸੁਣਹੁ ਬੀਚਾਰੁ ॥੧॥** *(ਦਖਣੀ ਓਅੰਕਾਰੁ, ਪੰਨਾ ੯੩੦)*

੧੧. **ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥੩॥੨॥੧੦॥** *(ਪੰਨਾ ੧੧੭੧)*

੧੨. **ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥੨॥੨੨॥** *(ਪੰਨਾ ੧੨੪੬)*

੧੩. **ਏ ਦੁਇ ਅਖਰ ਨਾ ਖਿਸਹਿ ਸੋ ਗਹਿ ਰਹਿਓ ਕਬੀਰੁ ॥੧੭੧॥** *(ਸਲੋਕ ਕਬੀਰ ਜੀ, ਪੰਨਾ ੧੩੭੩)*

੧੪. **ਬਾਵਨ ਅਖਰ ਸੋਧਿ ਕੈ ਹਰਿ ਚਰਨੀ ਚਿਤੁ ਲਾਇ ॥੧੭੩॥** *(ਪੰਨਾ ੧੩੭੩)*

੧੫. **ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥੧੫॥** *(ਪੰਨਾ ੧੪੧੧)*

### ਅਖਰਾ

੧੬. ਅਖਰਾ ਸਿਰਿ ਸੰਜੋਗੁ ਵਖਾਣਿ ॥੧੯॥ (ਪੰਨਾ ੪)

੧੭. ਏਨਾ ਅਖ੍ਰਰਾ ਮਹਿ ਜੋ ਗੁਰਮੁਖਿ ਬੂਝੈ
ਤਿਸੁ ਸਿਰਿ ਲੇਖੁ ਨ ਹੋਈ ॥੨॥੩੫॥੧॥ (ਪੰਨਾ ੪੩੨)

### ਅਖਰੀ

੧੮. ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥
ਅਖਰੀ ਲਿਖਣੁ ਬੋਲਣੁ ਬਾਣਿ ॥੧੯॥ (ਪੰਨਾ ੪)

੧੯. ਗਣਤ ਗਣਾਵੈ ਅਖਰੀ ਅਗਣਤੁ ਸਾਚਾ ਸੋਇ ॥੩੨॥
(ਪੰਨਾ ੯੩੪)

### ਅਖਰੁ

੨੦. ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥੪॥੩੬॥ (ਪੰਨਾ ੧੩੧)

੨੧. ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥੮॥੩੬॥ (ਪੰਨਾ ੧੩੧)

੨੨. ਅੰਧਾ ਅਖਰੁ ਵਾਉ ਦੁਆਉ ॥੩॥੧॥ (ਪੰਨਾ ੧੫੧)

੨੩. ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥੧॥੫੪॥
(ਪੰਨਾ ੨੬੧)

੨੪. ਏਹੁ ਅਖਰੁ ਤਿਨਿ ਆਖਿਆ ਜਿਨਿ ਜਗਤੁ ਸਭੁ ਉਪਾਇਆ ॥੧॥੧੨॥
(ਪੰਨਾ ੩੦੬)

੨੫. ਸਕਿਆ ਨ ਅਖਰੁ ਏਕੁ ਪਛਾਨਿ ॥੪੫॥ (ਪੰਨਾ ੩੪੩)

੨੬. ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥੩੫॥੧॥
(ਪੰਨਾ ੪੩੪)

੨੭. ਮੰਦਾ ਕਿਸੈ ਨ ਆਖੀਐ ਪੜਿ ਅਖਰੁ ਏਹੋ ਬੁਝੀਐ ॥੧੯॥ (ਪੰਨਾ ੪੭੩)

੨੮. ਏਕੁ ਅਖਰੁ ਜੋ ਗੁਰਮੁਖਿ ਜਾਪੈ ਤਿਸ ਕੀ ਨਿਰਮਲ ਸੋਈ ॥੪॥੩॥੫੦॥
(ਪੰਨਾ ੭੪੭)

੨੯. ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥੨॥੬॥
(ਪੰਨਾ ੮੭੮)

੩੦. ਓਨਮ ਅਖਰੁ ਤ੍ਰਿਭਵਣ ਸਾਰੁ ॥੧॥੫੪॥ (ਪੰਨਾ ੯੩੦)

੩੧. ਕਉਣੁ ਸੁ ਅਖਰੁ ਜਿਤੁ ਰਹੈ ਹਿਆਉ ॥੭॥੧੨॥ *(ਪੰਨਾ ੯੫੩)*

੩੨. ਮਤੁ ਸਚਾ ਅਖਰੁ ਭੁਲਿ ਜਾਇ ਚਉਕੈ ਭਿਟੈ ਨ ਕੋਇ ॥੧॥੧੧॥
*(ਪੰਨਾ ੧੦੯੦)*

੩੩. ਕਵਣੁ ਸੁ ਅਖਰੁ ਕਵਣੁ ਗੁਣੁ ਕਵਣੁ ਸੁ ਮਣੀਆ ਮੰਤੁ ॥੧੨੬॥
*(ਪੰਨਾ ੧੩੮੪)*

੩੪. ਨਿਵਣੁ ਸੁ ਅਖਰੁ ਖਵਣੁ ਗੁਣੁ ਜਿਹਬਾ ਮਣੀਆ ਮੰਤੁ ॥੧੨੭॥
*(ਪੰਨਾ ੧੩੮੪)*

### ਅਛਰ

੩੫. ਬਾਵਨ ਅਛਰ ਲੋਕ ਤ੍ਰੈ ਸਭੁ ਕਛੁ ਇਨ ਹੀ ਮਾਹਿ ॥੧॥੪੫॥
*(ਪੰਨਾ ੩੪੦)*

੩੬. ਜਹਾ ਬੋਲ ਤਹ ਅਛਰ ਆਵਾ ॥੨॥੪੫॥ *(ਪੰਨਾ ੩੪੦)*

੩੭. ਨਾਨਾ ਖਿਆਨ ਪੁਰਾਨ ਬੇਦ ਬਿਧਿ ਚਉਤੀਸ ਅਛਰ ਮਾਹੀ ॥੨॥੧੫॥
*(ਪੰਨਾ ੧੧੦੬)*

### ਅਛਰਣਹ

੩੮. ਸਤ ਹਤੰ ਪਰਮ ਬਾਦੰ ਅਵਰਤ ਏਥਹ ਸੁਧ ਅਛਰਣਹ ॥੬੨॥
*(ਪੰਨਾ ੧੩੫੯)*

### ਅਛਰੁ

੩੯. ਆਦਿ ਪੁਰਖਿ ਪਰਤਖਿ ਲਿਖ੍ਉ ਅਛਰੁ ਮਸਤਕਿ ਧੁਰਿ ॥੨॥੭॥੧੯॥
*(ਪੰਨਾ ੧੪੦੮)*

### ਸੁਧਾਖ੍ਰ

੪੦. ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥੬॥੧੬੪॥
*(ਪੰਨਾ ੨੧੬)*

੪੧. ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਰ ॥ *(ਪੰਨਾ ੨੬੨)*

੪੨. ਏਕੁ ਸੁਧਾਖਰੁ ਜਾ ਕੈ ਹਿਰਦੈ ਵਸਿਆ
ਤਿਨਿ ਬੇਦਹਿ ਤਤੁ ਪਛਾਨਿਆ ॥੧॥ਰਹਾਉ॥੪॥੧੧॥ *(ਪੰਨਾ ੧੨੦੫)*

## (ਛ) ...ਗੁਰਿ ਦਸੇ ਭੇਤ (੮੧੦)

***ਪ੍ਰਸ਼ਨ :*** ਵਿਕਾਰ ਮਗਰੋਂ ਕਿਵੇਂ ਲੱਥਣ ?

***ਉੱਤਰ :*** **ਰਹਤ ਰਹਤ ਰਹਿ ਜਾਹਿ ਬਿਕਾਰਾ॥ ਗੁਰ ਪੂਰੇ ਕੈ ਸਬਦਿ ਅਪਾਰਾ॥**

*(ਪਉੜੀ ੪੪)*

***ਪ੍ਰਸ਼ਨ :*** ਲੇਖੇ ਦੀ ਬਾਕੀ ਕਿਵੇਂ ਛੁਟੇ ?

***ਉੱਤਰ :*** **ਰਾਰਾ ਰੇਨ ਹੋਤ ਸਭ ਜਾ ਕੀ॥ ਤਜਿ ਅਭਿਮਾਨੁ ਛੁਟੈ ਤੇਰੀ ਬਾਕੀ॥**

*(ਪਉੜੀ ੪੪)*

***ਪ੍ਰਸ਼ਨ :*** ਸੰਸਾਰ ਰਣ-ਖੇਤਰ ਵਿਚ ਸਫਲਤਾ ਅਤੇ ਪ੍ਰਭੂ-ਦਰ 'ਤੇ ਸੁਰਖ਼ਰੂਈ ਕਿਵੇਂ ?

***ਉੱਤਰ :*** **ਰਣਿ ਦਰਗਹਿ ਤਉ ਸੀਝਹਿ ਭਾਈ॥**
**ਜਉ ਗੁਰਮੁਖਿ ਰਾਮ ਨਾਮ ਲਿਵ ਲਾਈ॥** *(ਪਉੜੀ ੪੪)*

***ਪ੍ਰਸ਼ਨ :*** ਮਨ ਵਿਚੋਂ ਵੈਰ-ਵਿਰੋਧ ਕਿਵੇਂ ਮਿਟੇ ?

***ਉੱਤਰ :*** **ਵੈਰ ਵਿਰੋਧ ਮਿਟੇ ਤਿਹ ਮਨ ਤੇ॥ ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ॥**

*(ਪਉੜੀ ੪੬)*

***ਪ੍ਰਸ਼ਨ :*** ਮਨ ਦੀ ਦੌੜ-ਭਜ ਕਿਵੇਂ ਮਿਟੇ ?

***ਉੱਤਰ :*** **ਧਧਾ ਧਾਵਤ ਤਉ ਮਿਟੈ ਸੰਤਸੰਗਿ ਹੋਇ ਬਾਸੁ॥** *(ਪਉੜੀ ੩੫)*

***ਪ੍ਰਸ਼ਨ :*** ਨਰਕ ਦਾ ਵਾਸਾ ਕਿਵੇਂ ਮਿਟੇ ?

***ਉੱਤਰ :*** (ੳ) **ਗੁਰਿ ਪੂਰੈ ਉਪਦੇਸਿਆ ਨਰਕੁ ਨਾਹਿ ਸਾਧਸੰਗਿ॥**

*(ਸਲੋਕੁ, ਪਉੜੀ ੩੬)*

(ਅ) **ਨੰਨਾ ਨਰਕਿ ਪਰਹਿ ਤੇ ਨਾਹੀ॥**
**ਜਾ ਕੈ ਮਨਿ ਤਨਿ ਨਾਮੁ ਬਸਾਹੀ॥** *(ਪਉੜੀ ੩੬)*

***ਪ੍ਰਸ਼ਨ :*** ਤ੍ਰਿਸਨਾ-ਅਗਨਿ ਦੀ ਅਤੇ ਈਰਖਾ ਦੀ ਤਪਸ਼ ਕਿਵੇਂ ਮਿਟੇ ?

***ਉੱਤਰ :*** **ਤਤਾ ਤਾ ਸਿਉ ਪ੍ਰੀਤਿ ਕਰਿ ਗੁਣ ਨਿਧਿ ਗੋਬਿਦ ਰਾਇ॥**
**ਫਲ ਪਾਵਹਿ ਮਨ ਬਾਛਤੇ ਤਪਤਿ ਤੁਹਾਰੀ ਜਾਇ॥** *(ਪਉੜੀ ੩੨)*

**ਪ੍ਰਸ਼ਨ :** ਜਮ-ਪੰਥ ਦੀ ਤ੍ਰਾਸ ਕਿਵੇਂ ਮਿਟੇ ?

**ਉੱਤਰ : ਤ੍ਰਾਸ ਮਿਟੈ ਜਮ ਪੰਥ ਕੀ ਜਾਸੁ ਬਸੈ ਮਨਿ ਨਾਉ ॥** *(ਪਉੜੀ ੩੨)*

**ਪ੍ਰਸ਼ਨ :** ਜੀਵ ਮਨੁੱਖਾ-ਜੀਵਨ ਵਿਚ ਕਾਹਦੇ ਲਈ ਆਇਆ ?

**ਉੱਤਰ : ਯਾ ਜੁਗ ਮਹਿ ਏਕਹਿ ਕਉ ਆਇਆ ॥** *(ਪਉੜੀ ੬)*

**ਪ੍ਰਸ਼ਨ :** ਮਨੁੱਖਾ-ਜਨਮ ਦਾ ਕਾਰਜ ਕਿਵੇਂ ਸਵਰੇ ?

**ਉੱਤਰ : ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ ॥**
**ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ ॥** *(ਸਲੋਕੁ ਪਉੜੀ ੩੫)*

**ਪ੍ਰਸ਼ਨ :** ਸੰਸਾਰ 'ਤੇ ਆਇਆ ਸਫਲਾ ਕਿਸ ਦਾ ?

**ਉੱਤਰ :** (ੳ) **ਆਇਆ ਸਫਲ ਤਾਹੂ ਕੋ ਗਨੀਐ ॥**
**ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥** *(ਪਉੜੀ ੧੩)*

(ਅ) **ਨਾਨਕ ਆਏ ਸਫਲ ਤੇ ਜਾ ਕਉ ਪ੍ਰਿਅਹਿ ਸੁਹਾਗ ॥** *(ਪਉੜੀ ੧੯)*

**ਪ੍ਰਸ਼ਨ :** ਜਮਦੂਤ ਸਿਰੋਂ ਕਿਵੇਂ ਟਲਣ ?

**ਉੱਤਰ : ਟਲਹਿ ਜਾਮ ਕੇ ਦੂਤ ਤਿਹ ਜੁ ਸਾਧੂ ਸੰਗਿ ਸਮਾਹਿ ॥** *(ਪਉੜੀ ੨੭)*

**ਪ੍ਰਸ਼ਨ :** ਮਨ ਦਾ ਕਾਰ੍ਹਾ-ਝੋਰਾ ਕਿਵੇਂ ਮਿਟੇ ?

**ਉੱਤਰ :** (ੳ) **ਝਝਾ ਝੂਰਨੁ ਮਿਟੈ ਤੁਮਾਰੋ ॥**
**ਰਾਮ ਨਾਮ ਸਿਉ ਕਰਿ ਬਿਉਹਾਰੋ ॥** *(ਪਉੜੀ ੨੫)*

(ਅ) **ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ ॥**
**ਕਾਰ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ ॥** *(ਸਲੋਕ, ਪਉੜੀ ੨੫)*

**ਪ੍ਰਸ਼ਨ :** ਮਨੁੱਖ ਸਦ-ਜੀਵਨ ਕਿਵੇਂ ਪ੍ਰਾਪਤ ਕਰੇ ?

**ਉੱਤਰ : ਜੀਵਤ ਰਹਹੁ ਹਰਿ ਹਰਿ ਭਜਹੁ ਨਾਨਕ ਨਾਮ ਪਰੀਤਿ ॥**
*(ਸਲੋਕੁ, ਪਵੜੀ ੨੬)*

**ਪ੍ਰਸ਼ਨ :** ਆਤਮ-ਤਲ 'ਤੇ ਕੌਣ ਸਦਾ ਜੀਉਂਦਾ ਰਹਿੰਦਾ ਹੈ ?

**ਉੱਤਰ : ਸੋ ਜੀਵਤ ਜਿਹ ਜੀਵਤ ਜਪਿਆ ॥**
**ਪ੍ਰਗਟ ਭਏ ਨਾਨਕ ਨਹ ਛਪਿਆ ॥** *(ਪਉੜੀ ੨੧)*

**ਪ੍ਰਸ਼ਨ :** ਜੂਨ-ਜਨਮ ਦੇ ਖੇਦ ਕਿਵੇਂ ਮਿਟਣ ?

**ਉੱਤਰ :** **ਖੇਲਤ ਖੇਲਤ ਆਇਓ ਅਨਿਕ ਜੋਨਿ ਦੁਖ ਪਾਇ ॥**
**ਖੇਦ ਮਿਟੇ ਸਾਧੂ ਮਿਲਤ ਸਤਿਗੁਰ ਬਚਨ ਸਮਾਇ ॥** *(ਪਉੜੀ ੫੩)*

**ਪ੍ਰਸ਼ਨ :** ਧਰਮਰਾਇ ਵਲੋਂ ਜਮਦੂਤ ਨੂੰ ਕੀ ਹਦਾਇਤ ਕੀਤੀ ਹੋਈ ਹੈ ?

**ਉੱਤਰ :** **ਜਹ ਸਾਧੂ ਗੋਬਿਦ ਭਜਨੁ ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ ਨਿਕਟਿ ਨ ਜਾਈਅਹੁ ਦੂਤ ॥**
*(ਸਲੋਕੁ, ਪਉੜੀ ੩੧)*

**ਪ੍ਰਸ਼ਨ :** ਜਮ ਦੇ ਫਾਹੇ ਕਿਵੇਂ ਕਟੇ ਜਾਣ ?

**ਉੱਤਰ :** **ਨਾਮੁ ਜਪਹੁ ਤਉ ਕਟੀਅਹਿ ਫਾਸਾ ॥** *(ਪਉੜੀ ੩੮)*

**ਪ੍ਰਸ਼ਨ :** ਮਾਤਾ ਦੇ ਗਰਭ ਵਿਚ ਜੀਵ ਜਠਰ-ਅਗਨਿ ਤੋਂ ਕਿਵੇਂ ਸੁਰੱਖਿਅਤ ਰਿਹਾ ?

**ਉੱਤਰ :** **ਗਰਭ ਕੁੰਟ ਮਹਿ ਉਰਧ ਤਪ ਕਰਤੇ ॥**
**ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥** *(ਪਉੜੀ ੬)*

**ਪ੍ਰਸ਼ਨ :** ਪ੍ਰਭੂ ਦੀ ਦਰਗਾਹ ਵਿਚ ਆਦਰ-ਸਤਿਕਾਰ ਪ੍ਰਾਪਤ ਕਰਨ ਲਈ ਮੁੱਢਲੀ ਸ਼ਰਤ ਕੀ ਹੈ ?

**ਉੱਤਰ :** **ਰਾਰਾ ਰੰਗਹੁ ਇਆ ਮਨੁ ਅਪਨਾ ॥**
**ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥**
**ਰੇ ਰੇ ਦਰਗਹ ਕਹੈ ਨ ਕੋਊ ॥**
**ਆਉ ਬੈਠੁ ਆਦਰੁ ਸੁਭ ਦੇਊ ॥੧੦॥** *(ਪਉੜੀ ੧੦)*

## (ਜ) ਗੁਰਿ ਹਰਿ ਮਾਰਗੁ ਦਸਿਆ... (੭੨੫)

੧. ਕਿਸੇ ਨਾਲ ਰੋਸ ਕਰਨ ਦੀ ਬਜਾਏ ਸ੍ਵੈ-ਪੜਚੋਲ ਕਰੋ।
**ਰੋਸੁ ਨ ਕਾਹੂ ਸੰਗ ਕਰਹੁ ਆਪਨ ਆਪੁ ਬੀਚਾਰਿ ॥**
**ਹੋਇ ਨਿਮਾਨਾ ਜਗਿ ਰਹਹੁ ਨਾਨਕ ਨਦਰੀ ਪਾਰਿ ॥੧॥** *(ਸਲੋਕੁ, ਪਉੜੀ ੪੪)*

੨. ਜਦ ਸਭਨਾਂ ਵਿਚ ਬ੍ਰਹਮ, ਫਿਰ ਕਿਸੇ ਨਾਲ ਵੈਰ-ਵਿਰੋਧ ਕਿਉਂ ?
**ਵਵਾ ਵੈਰੁ ਨ ਕਰੀਐ ਕਾਹੂ ॥**
**ਘਟ ਘਟ ਅੰਤਰਿ ਬ੍ਰਹਮ ਸਮਾਹੂ ॥** *(ਪਉੜੀ ੪੬)*

੩. ਨਾਮ ਬਿਨਾਂ ਆਤਮ-ਬ੍ਰਿਧੀ ਵਿਚ ਸਫਲਤਾ ਕਿਵੇਂ ?

**ਯਯਾ ਜਤਨ ਕਰਤ ਬਹੁ ਬਿਧੀਆ ॥**
**ਏਕ ਨਾਮ ਬਿਨੁ ਕਹ ਲਉ ਸਿਧੀਆ ॥** *(ਪਵੜੀ, ੪੩)*

੪. ਇਹੈ ਤੁਹਾਰੈ ਕਾਜ।

**ਤਾਹੂ ਸੰਗਿ ਨ ਧਨੁ ਚਲੈ ਗ੍ਰਿਹ ਜੋਬਨ ਨਹ ਰਾਜ ॥**
**ਸੰਤਸੰਗਿ ਸਿਮਰਤ ਰਹਹੁ ਇਹੈ ਤੁਹਾਰੈ ਕਾਜ ॥** *(ਪਉੜੀ ੩੨)*

੫. ਇਆ ਸਾਚਾ ਅਸਨੇਹੁ।

**ਥਿਤਿ ਪਾਵਹੁ ਗੋਬਿਦ ਭਜਹੁ ਸੰਤਹ ਕੀ ਸਿਖ ਲੇਹੁ ॥**
**ਪ੍ਰੀਤਿ ਕਰਹੁ ਸਦ ਏਕ ਸਿਉ ਇਆ ਸਾਚਾ ਅਸਨੇਹੁ ॥** *(ਪਉੜੀ ੩੩)*

੬. ਪਤਿ ਸੇਤੀ ਅਪੁਨੈ ਘਰਿ ਜਾਹੀ।

**ਐਸੀ ਸੰਚਿ ਜੁ ਬਿਨਸਤ ਨਾਹੀ ॥**
**ਪਤਿ ਸੇਤੀ ਅਪੁਨੈ ਘਰਿ ਜਾਹੀ ॥** *(ਪਉੜੀ ੧੫)*

੭. ਮਿਰਤਕ ਕਹੀਅਹਿ...

**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥**

*(ਸਲੋਕੁ, ਪਉੜੀ ੧੬)*

੮. ਬੁਰਾ ਨਿਕਟਿ ਨਹੀ ਆਵੈ।

**ਬੀਰਾ ਆਪਨ ਬੁਰਾ ਮਿਟਾਵੈ ॥ ਤਾਹੂ ਬੁਰਾ ਨਿਕਟਿ ਨਹੀ ਆਵੈ ॥**

*(ਪਉੜੀ ੩੯)*

੯. ਝਾਰਿ ਮਿਟੈ...

**ਝਾਝਾ ਝਾਰਿ ਮਿਟੈ ਸੰਗਿ ਸਾਧੂ ॥**
**ਕਰਮ ਧਰਮ ਤਤੁ ਨਾਮ ਅਰਾਧੂ ॥** *(ਪਉੜੀ ੪੭)*

੧੦. ਚਲੈ ਤੁਹਾਰੈ ਸਾਥੀ।

**ਸੋਊ ਸੋਊ ਜਪਿ ਦਿਨ ਰਾਤੀ ॥**
**ਰੇ ਜੀਅ ਚਲੈ ਤੁਹਾਰੈ ਸਾਥੀ ॥** *(ਪਉੜੀ ੫੦)*

੧੧. ਹੋਤ ਨਿਹਾਲ।

**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥**

*(ਸਲੋਕੁ, ਪਉੜੀ ੫੪)*

੧੨. ਨਿਕਟਿ ਨ ਮਾਏ।

**ਕਰਿ ਕਿਰਪਾ ਸਤਸੰਗਿ ਮਿਲਾਏ॥**

**ਨਾਨਕ ਤਾ ਕੈ ਨਿਕਟਿ ਨ ਮਾਏ॥** *(ਪਉੜੀ ੭)*

੧੩. ਲੇਖੈ ਗਣਤ ਨ ਛੂਟੀਐ...।

**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ॥**

**ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ॥** *(ਪਉੜੀ ੯)*

੧੪. ਕੋਊ ਸੁਘਰੁ ਨ ਕੋਊ ਮੂਰਾ।

**ਕੋਊ ਊਨ ਨ ਕੋਊ ਪੂਰਾ॥**

**ਕੋਊ ਸੁਘਰੁ ਨ ਕੋਊ ਮੂਰਾ॥**

**ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ॥**

**ਨਾਨਕ ਠਾਕੁਰ ਸਦਾ ਅਲਿਪਨਾ॥** *(ਪਉੜੀ ੧੧)*

੧੫. ਸੁਖ ਸਹਜੇ ਸੋਊ।

**ਯਯਾ ਜਾਰਉ ਦੁਰਮਤਿ ਦੋਊ॥**

**ਤਿਸਹਿ ਤਿਆਗਿ ਸੁਖ ਸਹਜੇ ਸੋਊ॥** *(ਪਉੜੀ ੧੪)*

੧੬. ਬਹੁਰਿ ਨ ਆਇਆ।

**ਸਾਧਸੰਗਿ ਕਲਿ ਕੀਰਤਨੁ ਗਾਇਆ॥**

**ਨਾਨਕ ਤੇ ਤੇ ਬਹੁਰਿ ਨ ਆਇਆ॥** *(ਪਉੜੀ ੧੫)*

੧੭. ਨਾਮ-ਸਾਧਨਾ ਕਰਨ ਵਾਲੇ ਦੀ ਪਛਾਣ

**ਖਰਾ ਨਿਮਾਨਾ ਹੋਤ ਪਰਾਨੀ॥ ਅਨਦਿਨੁ ਜਾਪੈ ਪ੍ਰਭ ਨਿਰਬਾਨੀ॥**

*(ਪਉੜੀ ੪੯)*

੧੮. ਊਧ ਕਵਲ ਬਿਗਸਾਂਤ

**ਚਿਤਿ ਚਿਤਵਉ ਚਰਣਾਰਬਿੰਦ ਊਧ ਕਵਲ ਬਿਗਸਾਂਤ॥**

*(ਸਲੋਕੁ, ਪਉੜੀ ੨੨)*

੧੯. ਖਰਾ ਸਰਾਹਉ ਤਾਹੂ।

**ਖਖਾ ਖਰਾ ਸਰਾਹਉ ਤਾਹੂ॥**

**ਜੋ ਖਿਨ ਮਹਿ ਊਨੇ ਸੁਭਰ ਭਰਾਹੂ॥** *(ਪਉੜੀ ੪੯)*

੨੦. ਖਤੇ ਬਖ਼ਸ਼ਾਉਣ ਲਈ ਵਾਹਿਗੁਰੂ ਅੱਗੇ ਬੇਨਤੀ ਕਰਨ ਦਾ ਵਲ (ਢੰਗ)

**ਲੂਣ ਹਰਾਮੀ ਗੁਨਹਗਾਰ ਬੇਗਾਨਾ ਅਲਪ ਮਤਿ ॥**
**ਜੀਉ ਪਿੰਡੁ ਜਿਨਿ ਸੁਖ ਦੀਏ ਤਾਹਿ ਨ ਜਾਨਤ ਤਤ ॥** *(ਪਉੜੀ ੫੨)*

**ਸਾਸਿ ਸਾਸਿ ਹਮ ਭੂਲਨਹਾਰੇ ॥**
**ਤੁਮ ਸਮਰਥ ਅਗਨਤ ਅਪਾਰੇ ॥**
**ਸਰਨਿ ਪਰੇ ਕੀ ਰਾਖੁ ਦਇਆਲਾ ॥**
**ਨਾਨਕ ਤੁਮਰੇ ਬਾਲ ਗੁਪਾਲਾ ॥** *(ਪਉੜੀ ੪੮)*

**ਖਾਤ ਪੀਤ ਖੇਲਤ ਹਸਤ ਭਰਮੇ ਜਨਮ ਅਨੇਕ ॥**
**ਭਵਜਲ ਤੇ ਕਾਢਹੁ ਪ੍ਰਭੂ ਨਾਨਕ ਤੇਰੀ ਟੇਕ ॥੧॥** *(ਸਲੋਕੁ, ਪਉੜੀ ੫੩)*

**ਲੇਖੈ ਕਤਹਿ ਨ ਛੂਟੀਐ ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ ਨਾਨਕ ਪਾਰਿ ਉਤਾਰ ॥** *(ਸਲੋਕੁ, ਪਉੜੀ ੫੨)*

੨੧. ਆਦਰਸ਼ਕ ਮੰਗ ਅਤੇ ਮੰਗਣ ਦਾ ਢੰਗ

**ਮਮਾ ਮਾਗਨਹਾਰ ਇਆਨਾ ॥ ਦੇਨਹਾਰ ਦੇ ਰਹਿਓ ਸੁਜਾਨਾ ॥**
**ਜੋ ਦੀਨੋ ਸੋ ਏਕਹਿ ਬਾਰ ॥ ਮਨ ਮੂਰਖ ਕਹ ਕਰਹਿ ਪੁਕਾਰ ॥**
**ਜਉ ਮਾਗਹਿ ਤਉ ਮਾਗਹਿ ਬੀਆ ॥ ਜਾ ਤੇ ਕੁਸਲ ਨ ਕਾਹੂ ਥੀਆ ॥**
**ਮਾਗਨਿ ਮਾਗ ਤ ਏਕਹਿ ਮਾਗ ॥ ਨਾਨਕ ਜਾ ਤੇ ਪਰਹਿ ਪਰਾਗ ॥**
*(ਪਉੜੀ ੪੧)*

# ਗਉੜੀ ਬਾਵਨ ਅਖਰੀ ਮਹਲਾ ੫ ਸਟੀਕ

ੴ ਸਤਿਗੁਰਪ੍ਰਸਾਦਿ ॥

ਗਉੜੀ ਬਾਵਨ ਅਖਰੀ ਮਹਲਾ ੫ ॥

ਸਲੋਕੁ ॥

ਗੁਰਦੇਵ ਮਾਤਾ ਗੁਰਦੇਵ ਪਿਤਾ,
ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ,
ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ,
ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ,
ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ,
ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ,
ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ,
ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ,
ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ,
ਗੁਰਦੇਵ ਨਾਨਕ ਹਰਿ ਨਮਸਕਰਾ ॥੧॥

***ਉਚਾਰਣ-ਬੋਧ :***

ੴ—ਉਚਾਰਨ 'ਇਕ ਓਅੰਕਾਰ'।

ਮੂੜ—'ੜ' ਉਚਾਰਣ ਭਾਰ ਸਹਿਤ।

ਤਰਾ—ਅੰਤਲੇ ਸੁਰ ਦਾ ਉਚਾਰਨ ਨਾਸਿਕਤਾ ਬਿਨਾ।

***ਪਦ ਅਰਥ :***

ੴ ਸਤਿਗੁਰਪ੍ਰਸਾਦਿ—ਸਿਰਜਨਾਤਮਿਕ ਅਤੇ ਵਿਆਪਕ ਸੱਤਾ-ਸੰਪੰਨ ਬ੍ਰਹਮ ਕੇਵਲ ਇਕ (ਅਦੁੱਤੀ) ਹੈ, ਉਸ ਦਾ ਗਿਆਨ ਅਥਵਾ ਉਸ ਨਾਲ ਆਤਮ-ਤਲ 'ਤੇ ਮਿਲਾਪ ਗੁਰੂ ਦੇ ਪ੍ਰਸਾਦ (ਫ਼ਜ਼ਲ) ਦੁਆਰਾ ਹੀ ਸੰਭਵ ਹੈ।

ਗਉੜੀ—ਰਾਗ ਦਾ ਨਾਂ। ਬਾਵਨ ਅਖਰੀ ਮਹਲਾ ੫—ਬਵੰਜਾ ਅੱਖਰਾਂ ਦੁਆਰਾ ਜੀਵ ਦੇ ਕਲਿਆਨ ਸੰਬੰਧੀ ਗੁਰ-ਉਪਦੇਸ਼ ਨਿਰੂਪਣ ਕਰਨ ਵਾਲੀ ਮਹਲੇ ਪੰਜਵੇਂ (ਸ੍ਰੀ ਗੁਰੂ ਅਰਜਨ ਦੇਵ ਸਾਹਿਬ ਜੀ) ਦੁਆਰਾ ਰਚਿਤ ਬਾਣੀ। ਗੁਰਦੇਵ—ਖ਼ੁਦ ਪ੍ਰਕਾਸ਼-ਸਰੂਪ ਅਤੇ ਜਗਿਆਸੂਆਂ ਦੇ ਹਿਰਦੇ ਵਿਚ ਗਿਆਨ-ਪ੍ਰਕਾਸ਼ ਕਰਨ ਵਾਲਾ ਗੁਰੂ। ਸਖਾ—ਮਿੱਤਰ। ਅਗਿਆਨ ਭੰਜਨੁ—ਅਗਿਆਨਤਾ (ਦਾ ਅੰਨ੍ਹੇਰਾ) ਮੇਟਣ ਵਾਲਾ। ਬੰਧਿਪ ਸਹੋਦਰਾ—[ਸਹ-ਉਦਰਾ—ਇਕੋ ਮਾਂ ਦੇ ਪੇਟ ਤੋਂ ਜਨਮਿਆ] ਸਕਾ-ਸਨਬੰਧੀ ਭਾਵ ਸਕਾ-ਭਰਾ। ਮੰਤੁ ਨਿਰੋਧਰਾ—ਉਹ ਮਹਾ-ਮੰਤਰ ਜਿਸ ਦੀ ਸੱਤਿਆ ਨੂੰ ਗ੍ਰਹਿਆਂ ਆਦਿ ਦੇ ਪ੍ਰਭਾਵ ਅਧੀਨ ਨਿਰੋਧ (ਨਿਰ-ਅਸਰ) ਨਾ ਕੀਤਾ ਜਾ ਸਕੇ।

ਗੁਰਦੇਵ ਪਾਰਸ ਪਰਸ ਪਰਾ—ਗੁਰਦੇਵ ਅਜਿਹਾ ਪਾਰਸ ਹੈ ਜਿਸ ਦੀ ਪਾਵਨ-ਛੁਹ ਪਾਰਸ ਦੀ ਛੁਹ ਤੋਂ ਵੀ ਪਰਾ (ਸ੍ਰੇਸ਼ਟ) ਹੈ। ਗੁਰ ਗਿਆਨ ਮਜਨੁ ਅਪਰੰਪਰਾ—ਗੁਰੂ-ਗਿਆਨ ਦਾ ਇਸ਼ਨਾਨ ਪਰੇ ਤੋਂ ਪਰੇ (ਮਹਿਮਾ ਵਾਲਾ) ਹੈ। ਪਾਪ ਹਰਤਾ—ਪਾਪਾਂ ਨੂੰ ਮੇਟਣ ਵਾਲਾ। ਪਤਿਤ ਪਵਿਤ ਕਰਾ—ਕਰਮ-ਧਰਮ ਤੋਂ ਡਿੱਗੇ ਮੰਦ-ਕਰਮੀ ਜੀਵਾਂ ਨੂੰ ਪਵਿੱਤਰ ਕਰਨ ਵਾਲਾ। ਗੁਰਦੇਵ ਮੰਤੁ ਹਰਿ ਜਪਿ ਉਧਰਾ—ਗੁਰਦੇਵ ਦਾ ਬਖ਼ਸ਼ਿਆ ਹਰਿ-ਨਾਮ-ਮੰਤ੍ਰ ਜਪ ਕੇ (ਭਵ-ਸਾਗਰ ਤੋਂ) ਉਧਰ (ਤਰ) ਜਾਈਦਾ ਹੈ।

ਜਿਤੁ ਲਗਿ ਤਰਾ—ਜਿਸ ਨਾਲ ਲਗ ਕੇ ਅਸੀਂ (ਭਵ-ਸਾਗਰ ਤੋਂ) ਤਰ ਜਾਈਏ!

**ਅਰਥ :**

- ਪ੍ਰਕਾਸ਼-ਸਰੂਪ ਗੁਰੂ ਹੀ (ਜਗਿਆਸੂਆਂ ਦੀ) ਮਾਤਾ ਹੈ, ਪ੍ਰਕਾਸ਼-ਸਰੂਪ ਗੁਰੂ ਹੀ ਪਿਤਾ ਹੈ, ਪ੍ਰਕਾਸ਼-ਸਰੂਪ ਗੁਰੂ ਸਭਨਾਂ ਦਾ ਮਾਲਕ ਹੈ, ਕਿਉਂ ਜੁ ਉਹ ਪਰਮੇਸ਼ਰ-ਸਰੂਪ (ਭਾਵ, ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ) ਹੈ।
- ਪ੍ਰਕਾਸ਼-ਸਰੂਪ ਗੁਰੂ ਹੀ (ਜਗਿਆਸੂਆਂ ਦੀ) ਅਗਿਆਨਤਾ (ਦਾ ਅੰਨ੍ਹੇਰਾ) ਮੇਟਣ ਵਾਲਾ ਮਿੱਤਰ ਹੈ, ਪ੍ਰਕਾਸ਼-ਸਰੂਪ ਗੁਰੂ ਇਕੋ ਮਾਂ ਦੀ ਕੁਖ ਤੋਂ ਪੈਦਾ ਹੋਣ ਵਾਲੇ ਸਨਬੰਧੀ, ਭਾਵ, ਸਕੇ ਭਰਾ ਸਮਾਨ ਹੈ।
- ਪ੍ਰਕਾਸ਼-ਸਰੂਪ ਗੁਰੂ (ਸਰਬ-ਸ੍ਰੇਸ਼ਟ) ਦਾਤਾ ਹੈ, ਜੋ ਜਗਿਆਸੂ ਨੂੰ ਹਰਿ-ਨਾਮ ਜਪਣ ਦਾ ਨਿਰਮਲ ਉਪਦੇਸ਼ ਕਰਦਾ ਹੈ, ਪ੍ਰਕਾਸ਼-ਸਰੂਪ ਗੁਰੂ ਦਾ ਮਹਾ-ਮੰਤਰ ਅਜਿਹਾ ਅਮੋਘ-ਸਤਿਆਵਾਨ ਹੈ, ਜਿਸ ਦੀ ਸੱਤਿਆ ਨੂੰ ਗ੍ਰਹਿਆਂ ਆਦਿ ਦੇ ਪ੍ਰਭਾਵ ਅਧੀਨ ਨਿਰੋਧ (ਨਿਰ-ਅਸਰ) ਨਹੀਂ ਕੀਤਾ ਜਾ ਸਕਦਾ।
- ਪ੍ਰਕਾਸ਼-ਸਰੂਪ ਗੁਰੂ ਸ਼ਾਂਤੀ, ਸੱਚ ਅਤੇ ਪ੍ਰਕਾਸ਼-ਮਈ ਬੁੱਧੀ ਦਾ ਮੁਜੱਸਮਾ (ਪੁੰਜ) ਹੈ, ਪ੍ਰਕਾਸ਼-ਸਰੂਪ ਗੁਰੂ ਅਜਿਹਾ ਕਲਾ-ਕ੍ਰਿਸ਼ਮਾਇਣੀ ਪਾਰਸ ਹੈ ਜਿਸ ਦੀ ਪਾਵਨ ਚਰਨ-ਛੁਹ ਪਾਰਸ ਦੀ ਛੁਹ ਤੋਂ ਵੀ ਸ੍ਰੇਸ਼ਟ ਹੈ (ਭਾਵ, ਪਾਰਸ ਦੀ ਛੁਹ ਕਿਸੇ ਧਾਤ ਨੂੰ ਸੋਨਾ ਬਣਾ ਸਕਦੀ ਹੈ) ਪਰ ਗੁਰੂ-ਪਾਰਸ ਦੀ ਛੁਹ ਜਗਿਆਸੂ ਨੂੰ ਪਾਰਸ ਬਣਾਉਣ ਦੇ ਸਮਰੱਥ ਹੈ।
- ਪ੍ਰਕਾਸ਼-ਸਰੂਪ ਗੁਰੂ ਸਰਬੋਤਮ ਤੀਰਥ ਹੈ, ਅੰਮ੍ਰਿਤ-ਨਾਮ ਦਾ ਸੁਭਰ-ਸਰੋਵਰ ਹੈ, ਗੁਰੂ-ਗਿਆਨ ਦਾ ਇਸ਼ਨਾਨ ਪਰੇ ਤੋਂ ਪਰੇ (ਮਹਿਮਾ ਵਾਲਾ) ਹੈ।
- ਪ੍ਰਕਾਸ਼-ਸਰੂਪ ਗੁਰੂ (ਕਰਤਾ-ਪੁਰਖ ਨਾਲ ਅੰਤਰ-ਆਤਮੇ ਅਭੇਦ ਹੋਣ ਕਾਰਨ) ਸਭ ਕਾਸੇ ਦਾ ਕਰਨ ਵਾਲਾ ਹੈ, ਜੀਵਾਂ ਦੇ ਸਾਰੇ ਪਾਪਾਂ ਨੂੰ ਮੇਟਣ ਵਾਲਾ ਹੈ, ਪ੍ਰਕਾਸ਼-ਸਰੂਪ ਗੁਰੂ ਕਰਮ-ਧਰਮ ਤੋਂ ਡਿੱਗੇ ਹੋਏ ਪਾਪੀ-ਜੀਵਾਂ ਨੂੰ ਪਵਿੱਤਰ ਕਰਨ ਵਾਲਾ ਹੈ।
- ਪ੍ਰਕਾਸ਼-ਸਰੂਪ ਗੁਰੂ (ਅਕਾਲ ਪੁਰਖ ਨਾਲ ਅੰਤਰ-ਆਤਮੇ ਅਭੇਦ ਹੋਣ ਕਾਰਨ) ਸ੍ਰਿਸ਼ਟੀ ਦੇ ਆਦਿ (ਮੁੱਢ) ਤੋਂ ਵੀ ਪਹਿਲਾਂ ਦਾ ਹੈ, ਜੁਗਾਂ (ਕਾਲ) ਦੇ ਆਦਿ ਤੋਂ ਵੀ ਪਹਿਲਾਂ ਦਾ ਹੈ, ਹਰੇਕ ਜੁਗ ਵਿਚ ਵਰਤਣ ਵਾਲਾ ਹੈ, ਪ੍ਰਕਾਸ਼-ਸਰੂਪ ਗੁਰੂ ਦਾ ਬਖ਼ਸ਼ਿਆ ਹਰਿ-ਨਾਮ ਮੰਤਰ ਜਪ ਕੇ ਭਵ-ਸਾਗਰ ਤੋਂ ਪਾਰ ਉਤਰ ਜਾਈਦਾ ਹੈ।

- ਹੇ ਪ੍ਰਭੂ ! ਕਿਰਪਾ ਕਰ ਕੇ ਸਾਨੂੰ ਪ੍ਰਕਾਸ਼-ਸਰੂਪ ਗੁਰੂ ਦੀ ਸੰਗਤਿ ਮੇਲ ਦਿਓ, ਜਿਸ ਨਾਲ ਲਗ ਕੇ ਅਸੀਂ ਮੂਰਖ ਅਤੇ ਪਾਪੀ ਜੀਵ (ਭਵ-ਸਾਗਰ ਤੋਂ) ਤਰ ਜਾਈਏ !
- 'ਨਾਨਕ' ਮੁਹਰ-ਛਾਪ : ਪ੍ਰਕਾਸ਼-ਸਰੂਪ ਗੁਰੂ ਸਦੀਵੀ ਗਿਆਨ-ਪ੍ਰਕਾਸ਼ ਬਖ਼ਸ਼ਣ ਵਾਲਾ ਸਤਿਗੁਰੂ ਹੈ, ਪਾਰਬ੍ਰਹਮ-ਸਰੂਪ ਹੈ, ਅਜਿਹੇ ਪ੍ਰਕਾਸ਼-ਰੂਪ ਗੁਰੂ ਨੂੰ ਅਤੇ ਉਸ ਦੇ ਹਰਿ-ਨਾਮ ਨੂੰ ਸਾਡੀ (ਬਾਰੰਬਾਰ) ਨਮਸਕਾਰ !

**ਸਲੋਕੁ ॥**

**ਆਪਹਿ ਕੀਆ ਕਰਾਇਆ ਆਪਹਿ ਕਰਨੈ ਜੋਗੁ ॥**
**ਨਾਨਕ ਏਕੋ ਰਵਿ ਰਹਿਆ ਦੂਸਰ ਹੋਆ ਨ ਹੋਗੁ ॥੧॥**

**ਪਉੜੀ ॥**

**ਓਅੰ ਸਾਧ ਸਤਿਗੁਰ ਨਮਸਕਾਰੰ ॥**
**ਆਦਿ ਮਧਿ ਅੰਤਿ ਨਿਰੰਕਾਰੰ ॥**
**ਆਪਹਿ ਸੁੰਨ ਆਪਹਿ ਸੁਖ ਆਸਨ ॥**
**ਆਪਹਿ ਸੁਨਤ ਆਪ ਹੀ ਜਾਸਨ ॥**
**ਆਪਨ ਆਪੁ ਆਪਹਿ ਉਪਾਇਓ ॥**
**ਆਪਹਿ ਬਾਪ ਆਪ ਹੀ ਮਾਇਓ ॥**
**ਆਪਹਿ ਸੂਖਮ ਆਪਹਿ ਅਸਥੂਲਾ ॥**
**ਲਖੀ ਨ ਜਾਈ ਨਾਨਕ ਲੀਲਾ ॥੧॥**

***ਉਚਾਰਣ-ਬੋਧ :***

ਆਪਹਿ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।
ਲੀਲਾ—ਅੰਤਲਾ 'ਲ' ਉਚਾਰਣ ਭਾਰ-ਸਹਿਤ।

***ਪਦ ਅਰਥ :***

**ਸਲੋਕੁ :**

ਆਪਹਿ—ਆਪ ਹੀ। ਕਰਨੈ ਜੋਗੁ—ਕਰਨ ਦੇ ਸਮਰੱਥ।
ਰਵਿ ਰਹਿਆ—ਵਿਆਪਕ ਹੋਇਆ ਪਿਆ ਹੈ। ਨ ਹੋਗੁ—ਨਾ ਹੀ (ਕੋਈ) ਹੋਵੇਗਾ।

**ਪਉੜੀ :**

ਓਅੰ—ਸਿਰਜਨਾਤਮਿਕ ਅਤੇ ਵਿਆਪਕ ਸੱਤਾ-ਸੰਪੰਨ ਸਿਰਜਨਹਾਰ। ਮਧਿ—ਵਿਚਕਾਰਲੇ ਸਮੇ (ਵਰਤਮਾਨ) ਵਿਚ। ਸੁੰਨ—ਅਫੁਰ-ਸਮਾਧੀ ਵਿਚ। ਜਾਸਨ—ਕੀਰਤੀਮਾਨ, ਯਸ਼ ਵਾਲਾ। ਸੂਖਮ—ਨਿੱਕੇ ਆਕਾਰ ਵਾਲਾ। ਅਸਥੂਲਾ—ਵੱਡੇ ਵਿਸਥਾਰ ਵਾਲਾ। ਲਖੀ ਨ ਜਾਈ—ਜਾਣੀ ਨਹੀਂ ਜਾ ਸਕਦੀ। ਲੀਲਾ—ਅਸਚਰਜ ਖੇਡ।

***ਅਰਥ :***

**ਸਲੋਕੁ :**

- (ਕਰਤਾ-ਪੁਰਖ ਨੇ) ਆਪ ਹੀ (ਦ੍ਰਿਸ਼ਟਮਾਨ ਰਚਨਾ ਦਾ ਸਭ ਕੁਝ) ਕੀਤਾ ਹੋਇਆ ਹੈ ਅਤੇ (ਆਪਣੇ ਹੁਕਮ ਵਿਚ ਜੀਵਾਂ ਪਾਸੋਂ) ਕਰਾਇਆ ਹੋਇਆ ਹੈ। ਉਹ ਆਪ ਹੀ ਸਭ ਕੁਝ ਕਰਨ ਦੇ ਸਮਰੱਥ ਹੈ।
- 'ਨਾਨਕ' ਮੁਹਰ-ਛਾਪ : ਇਕ (ਕਰਤਾ-ਪੁਰਖ) ਹੀ (ਸਮੁੱਚੀ ਰਚਨਾ ਵਿਚ) ਵਿਆਪਕ ਹੋਇਆ ਪਿਆ ਹੈ, (ਉਸ ਤੋਂ ਸਿਵਾਅ) ਕੋਈ ਹੋਰ (ਕਰਤਾ) ਨਾ ਪਹਿਲੇ ਹੋਇਆ ਹੈ, ਨਾ ਕੋਈ ਅਗੋਂ ਹੋਵੇਗਾ।

**ਪਉੜੀ :**

- ਸਿਰਜਨਾਤਮਿਕ ਅਤੇ ਵਿਆਪਕ ਸੱਤਾ-ਸੰਪੰਨ ਸਿਰਜਨਹਾਰ ਨੂੰ ਅਤੇ ਉਸ ਦੇ ਸਾਧੂ-ਸਤਿਗੁਰੂ (ਸਰੂਪ) ਨੂੰ ਨਮਸਕਾਰ।
- ਉਹ ਅਕਾਰ-ਰਹਿਤ ਹਸਤੀ ਸ੍ਰਿਸ਼ਟੀ-ਰਚਨਾ ਦੇ ਮੁੱਢ ਵਿਚ ਵੀ ਸੀ, ਵਿਚਕਾਰਲੇ ਸਮੇਂ ਵਿਚ ਵੀ ਵਿਆਪਕ ਹੈ ਅਤੇ ਸ੍ਰਿਸ਼ਟੀ ਦੇ ਅੰਤ ਵਿਚ ਵੀ ਰਵ੍ਹੇਗੀ।
- ਉਹ (ਨਿਰੰਕਾਰ) ਆਪ ਹੀ (ਸ੍ਰਿਸ਼ਟੀ-ਰਚਨਾ ਤੋਂ ਪਹਿਲਾਂ) ਅਫੁਰ-ਸਮਾਧੀ ਵਿਚ ਲੀਨ ਸੀ, ਆਪ ਹੀ (ਹੁਣ) ਸੁਖ ਸਰੂਪ ਧਾਰ ਕੇ ਦ੍ਰਿਸ਼ਟਮਾਨ ਰਚਨਾ ਵਿਚ ਅਡੋਲ ਆਸਣ ਜਮਾਅ ਕੇ ਬਿਰਾਜਮਾਨ ਹੈ।
- ਉਹ ਆਪ ਹੀ ਕੀਰਤੀਮਾਨ (ਯਸ਼ ਦਾ ਸੁਆਮੀ) ਹੈ ਅਤੇ ਆਪ ਹੀ (ਜਸ) ਸੁਨਣ ਵਾਲਾ ਹੈ।
- ਆਪਣਾ ਆਪ (ਨੂਰੀ-ਸਰੂਪ) ਉਸ ਨੇ ਆਪ ਹੀ ਆਪਣੇ ਆਪ ਤੋਂ ਪੈਦਾ ਕੀਤਾ ਹੈ, ਭਾਵ ਉਹ ਸੁਤੇ-ਪ੍ਰਕਾਸ਼ ਹੈ, ਆਪ ਹੀ (ਸਾਰੇ ਜੀਵ-ਜੰਤੂਆਂ

ਦਾ) ਬਾਪ ਹੈ, ਆਪ ਹੀ ਮਾਂ ਹੈ। ਉਹ ਆਪ ਹੀ (ਆਪਣੀ ਰਚਨਾ ਵਿਚ) ਸੂਖਮ (ਨਿੱਕੇ ਆਕਾਰ ਵਾਲਾ) ਹੈ ਅਤੇ ਆਪ ਹੀ ਵੱਡੇ ਵਿਸਥਾਰ ਵਾਲਾ।

- 'ਨਾਨਕ' ਮੁਹਰ-ਛਾਪ : ਉਸ ਦੀ ਅਸਚਰਜ-ਖੇਡ ਪੂਰੀ ਤਰ੍ਹਾਂ ਜਾਣੀ ਨਹੀਂ ਜਾ ਸਕਦੀ।੧।

**ਕਰਿ ਕਿਰਪਾ ਪ੍ਰਭ ਦੀਨ ਦਇਆਲਾ॥**
**ਤੇਰੇ ਸੰਤਨ ਕੀ ਮਨੁ ਹੋਇ ਰਵਾਲਾ॥ਰਹਾਉ॥**

***ਉਚਾਰਣ-ਬੋਧ :***

ਦੀਨ ਦਇਆਲਾ—ਸਮਾਸੀ ਸ਼ਬਦ।

***ਪਦ ਅਰਥ :***

ਦੀਨ ਦਇਆਲਾ—ਨਿਤਾਣਿਆਂ ਉਤੇ ਤਰਸ ਕਰਨ ਵਾਲੇ।
ਸੰਤਨ—ਸਤ-ਪੁਰਸ਼, ਸੱਚ ਦੇ ਧਾਰਨੀ ਜੀਵ।

***ਅਰਥ :***

- ਹੇ ਨਿਤਾਣਿਆਂ ਉਤੇ ਤਰਸ ਕਰਨ ਵਾਲੇ ਪ੍ਰਭੂ ! ਮੇਰੇ ਉਤੇ ਕਿਰਪਾ ਕਰ, ਮੇਰਾ ਮਨ (ਜੀਵਨ-ਪ੍ਰਯੰਤ) ਤੇਰੇ ਸੰਤ-ਜਨਾਂ (ਸੰਤ-ਸਤਿਗੁਰੂ ਜੀ ਤੋਂ ਵਰੋਸਾਏ ਹੋਏ ਅਤੇ ਸੱਚ-ਨਾਮ ਦੀ ਕਮਾਈ ਕਰਨ ਵਾਲੇ ਸਤ-ਪੁਰਸ਼ਾਂ) ਦੇ ਚਰਨਾਂ ਦੀ ਧੂੜੀ ਹੋਇਆ ਰਹੇ।ਰਹਾਉ।

**ਸਲੋਕੁ॥**

**ਨਿਰੰਕਾਰ ਆਕਾਰ ਆਪਿ, ਨਿਰਗੁਨ ਸਰਗੁਨ ਏਕ॥**
**ਏਕਹਿ ਏਕ ਬਖਾਨਨੋ, ਨਾਨਕ ਏਕ ਅਨੇਕ॥੧॥**

**ਪਉੜੀ॥**

**ਓਅੰ ਗੁਰਮੁਖਿ ਕੀਓ ਅਕਾਰਾ॥**
**ਏਕਹਿ ਸੂਤਿ ਪਰੋਵਨਹਾਰਾ॥**
**ਭਿੰਨ ਭਿੰਨ ਤ੍ਰੈ ਗੁਣ ਬਿਸਥਾਰੰ॥**
**ਨਿਰਗੁਨ ਤੇ ਸਰਗੁਨ ਦ੍ਰਿਸਟਾਰੰ॥**

**ਸਗਲ ਭਾਤਿ ਕਰਿ, ਕਰਹਿ ਉਪਾਇਓ॥**
**ਜਨਮ ਮਰਨ ਮਨ ਮੋਹੁ ਬਢਾਇਓ॥**
**ਦੂਹੂ ਭਾਤਿ ਤੇ ਆਪਿ ਨਿਰਾਰਾ॥**
**ਨਾਨਕ ਅੰਤੁ ਨ ਪਾਰਾਵਾਰਾ॥੨॥**

***ਉਚਾਰਣ-ਬੋਧ :***

ਏਕਹਿ, ਕਰਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਦੂਹੂ—ਅੰਤਲੇ ਸੂਰ ਦਾ ਉਚਾਰਣ ਨਾਸਕੀ।
ਭਾਤਿ—'ਭਾ' ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਨਿਰੰਕਾਰ—ਆਕਾਰ-ਰਹਿਤ ਪ੍ਰਭੂ। ਨਿਰਗੁਨ—ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਤੋਂ ਮੁਕਤ। ਸਰਗੁਨ—ਮਾਇਆ ਦੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਿਚ ਵਿਆਪਕ।
ਏਕਹਿ—ਇਕ ਹੀ। ਬਖਾਨਨੋ—ਵਰਣਨ ਕਰਨ ਜੋਗ।

**ਪਉੜੀ :**

ਓਅੰ—ਦੇਵਨਾਗਰੀ ਲਿੱਪੀ ਦੀ ਵਰਣ-ਮਾਲਾ ਦਾ ਅਰੰਭਕ ਅੱਖਰ। ਗੁਰਮੁਖਿ—ਗੁਰੂ ਦੁਆਰਾ ਇਹ ਸੋਝੀ ਹੁੰਦੀ ਹੈ। ਅਕਾਰਾ—ਦ੍ਰਿਸ਼ਟਮਾਨ ਜਗਤ। ਬਿਸਥਾਰੰ—ਪਸਾਰਾ, ਖਿਲਾਰਾ। ਦ੍ਰਿਸਟਾਰੰ—ਦ੍ਰਿਸ਼ਟੀ-ਗੋਚਰ ਹੋਇਆ। ਕਰਹਿ—ਆਪਣੀ ਅਦਭੁਤ ਕ੍ਰਿਤ (ਜਗਤ-ਰਚਨਾ) ਨੂੰ। ਮਨ ਮੋਹੁ ਬਢਾਇਓ—ਜਗਤ ਦੇ ਮਾਇਕੀ ਪਦਾਰਥਾਂ ਦੀ ਪ੍ਰਾਪਤੀ ਲਈ ਜੀਵਾਂ ਦੇ ਮਨ ਦਾ ਮੋਹ ਵਧਾਅ ਦਿੱਤਾ। ਦੂਹੂ ਭਾਤਿ—ਮਾਇਆ-ਮੋਹ ਦੀ ਉਪਜ, ਦੋਹਾਂ ਕਿਸਮਾਂ ਦੀਆਂ ਹਾਲਤਾਂ (ਜਨਮ ਮਰਨ) ਤੋਂ। ਨਿਰਾਰਾ—ਨਿਆਰਾ, ਅਲੇਪ। ਅੰਤੁ ਨ ਪਾਰਾਵਾਰਾ—(ਰਚਨਹਾਰ ਅਤੇ ਉਸ ਦੀ ਰਚਨਾ ਦਾ) ਉਰਵਾਰ ਪਾਰ ਕੋਈ ਨਹੀਂ, ਅੰਤ ਕੋਈ ਨਹੀਂ।

**ਅਰਥ :**

**ਸਲੋਕੁ :**

- (ਸਿਰਜਨਹਾਰ) ਆਪ ਹੀ ਆਕਾਰ-ਰਹਿਤ ਹੈ ਅਤੇ ਆਪ ਹੀ ਆਕਾਰ ਵਾਲਾ ਹੈ, ਨਿਰਗੁਨ (ਮਾਇਆ ਦੇ ਤਿੰਨਾਂ ਗੁਣਾਂ ਦੇ ਪ੍ਰਭਾਵ ਤੋਂ ਮੁਕਤ) ਅਤੇ ਸਰਗੁਨ (ਮਾਇਆ ਦੇ ਤਿੰਨਾਂ ਗੁਣਾਂ ਵਿਚ ਪਰਵਿਰਤ) ਉਸ ਇਕ ਦੇ ਹੀ ਭਿੰਨ ਭਿੰਨ ਸਰੂਪ ਹਨ।
- ਉਹ ਇਕ ਤੇ ਕੇਵਲ ਇਕ ਹੀ ਵਰਣਨ ਕਰਨ-ਜੋਗ ਹਸਤੀ ਹੈ। 'ਨਾਨਕ' ਮੁਹਰ-ਛਾਪ : ਦ੍ਰਿਸ਼ਟਮਾਨ ਅਨੇਕ ਰੂਪ ਉਸ ਇਕ ਦੇ ਹੀ ਹਨ।

**ਪਉੜੀ :**

- ਦੇਵਨਾਗਰੀ ਲਿੱਪੀ ਦੀ ਵਰਣ-ਮਾਲਾ ਦੇ ਅਰੰਭਕ ਅੱਖਰ 'ਓਅੰ' ਦੁਆਰਾ ਗੁਰ-ਉਪਦੇਸ਼ ਕਰਦਿਆਂ ਫ਼ੁਰਮਾਇਆ ਹੈ, ਗੁਰੂ ਦੁਆਰਾ ਇਹ ਸੋਝੀ ਹੁੰਦੀ ਹੈ ਕਿ ਸਿਰਜਨਾਤਮਿਕ ਅਤੇ ਵਿਆਪਕ ਸੱਤਾ-ਸੰਪੰਨ ਕਰਤਾ-ਪੁਰਖ ਨੇ ਹੀ ਸਾਰਾ ਦ੍ਰਿਸ਼ਟਮਾਨ ਜਗਤ-ਆਕਾਰ ਬਣਾਇਆ ਹੋਇਆ ਹੈ। ਉਹ ਇਕ (ਵਾਹਿਗੁਰੂ) ਹੀ ਸਾਰੇ ਜਗਤ-ਪਸਾਰੇ ਨੂੰ (ਹੁਕਮ ਰੂਪੀ) ਧਾਗੇ ਵਿਚ ਪ੍ਰੋਵਣ ਵਾਲਾ ਹੈ।
- ਉਹ (ਆਪਣੀ ਰਜ਼ਾਅ ਵਿਚ) ਨਿਰਗੁਣ ਤੋਂ ਸਰਗੁਣ ਹੋ ਕੇ ਰੂਪਮਾਨ ਹੋਇਆ ਅਤੇ ਵੱਖ ਵੱਖ ਕਿਸਮਾਂ ਦੀ ਤ੍ਰਿਗੁਣੀ-ਰਚਨਾ ਦਾ ਵਿਸਥਾਰ ਕੀਤਾ।
- ਅਨੇਕ ਭਾਂਤ ਦੀ ਰਚਨਾ ਕਰ ਕੇ ਉਸ ਨੇ ਆਪਣੀ ਅਦਭੁਤ ਕ੍ਰਿਤ (ਜਗਤ) ਨੂੰ ਬਣਾਇਆ ਅਤੇ (ਜਗਤ ਦੇ ਮਾਇਕੀ ਪਦਾਰਥਾਂ ਦੀ ਪ੍ਰਾਪਤੀ ਲਈ ਜੀਵਾਂ ਦੇ) ਮਨ ਦਾ ਮੋਹ ਪ੍ਰਬਲ ਕਰ ਦਿੱਤਾ ਜੋ (ਮਾਇਆ-ਮੋਹ) ਜਨਮ ਮਰਨ ਦਾ ਮੂਲ (ਕਾਰਨ) ਹੈ।
- ਉਹ (ਕਰਤਾ-ਪੁਰਖ) ਖ਼ੁਦ (ਮਾਇਆ-ਮੋਹ ਦੀ ਉਪਜ) ਇਹਨਾਂ ਦੋਹਾਂ ਕਿਸਮਾਂ ਦੀਆਂ ਹਾਲਤਾਂ (ਜਨਮ ਅਤੇ ਮਰਨ) ਤੋਂ ਨਿਆਰਾ, ਭਾਵ, ਅਲੇਪ ਹੈ। 'ਨਾਨਕ' ਮੁਹਰ-ਛਾਪ, ਉਸ ਦਾ ਅਤੇ ਉਸ ਦੀ ਨਾਨਾ-ਪ੍ਰਕਾਰੀ ਰਚਨਾ ਦਾ ਕੋਈ ਉਰਾਰ-ਪਾਰ, ਅਥਵਾ ਕੋਈ ਅੰਤ ਨਹੀਂ।੨।

ਸਲੋਕੁ ॥

ਸੇਈ ਸਾਹ ਭਗਵੰਤ ਸੇ ਸਚੁ ਸੰਪੈ ਹਰਿ ਰਾਸਿ ॥
ਨਾਨਕ ਸਚੁ ਸੁਚਿ ਪਾਈਐ ਤਿਹ ਸੰਤਨ ਕੈ ਪਾਸਿ ॥੧॥

ਪਵੜੀ ॥

ਸਸਾ ਸਤਿ ਸਤਿ ਸਤਿ ਸੋਊ ॥
ਸਤਿ ਪੁਰਖ ਤੇ ਭਿੰਨ ਨ ਕੋਊ ॥
ਸੋਊ ਸਰਨਿ ਪਰੈ ਜਿਹ ਪਾਯੰ ॥
ਸਿਮਰਿ ਸਿਮਰਿ ਗੁਨ ਗਾਇ ਸੁਨਾਯੰ ॥
ਸੰਸੈ ਭਰਮੁ ਨਹੀ ਕਛੁ ਬਿਆਪਤ ॥
ਪ੍ਰਗਟ ਪ੍ਰਤਾਪੁ ਤਾਹੂ ਕੋ ਜਾਪਤ ॥
ਸੋ ਸਾਧੂ ਇਹ ਪਹੁਚਨਹਾਰਾ ॥
ਨਾਨਕ ਤਾ ਕੈ ਸਦ ਬਲਿਹਾਰਾ ॥੩॥

***ਉਚਾਰਣ-ਬੋਧ :***

ਸਾਹ—'ਸ' ਉਚਾਰਣ ਵਿਸ਼ੇਸ਼ ਧੁਨੀ ('ਸ਼' ਵਾਂਗ)।
ਪਾਯੰ, ਸੁਨਾਯੰ—ਉਚਾਰਣ 'ਪਾਇਅੰ ਅਤੇ ਸੁਨਾਇਅੰ'।

***ਪਦ ਅਰਥ :***

**ਸਲੋਕੁ :**

ਸਾਹ—ਧਨਾਢ। ਭਗਵੰਤ—ਭਾਗਵਾਨ, ਭਾਗਾਂ ਵਾਲੇ। ਸੰਪੈ—ਸੰਪਤੀ, ਧਨ-ਦੌਲਤ। ਸਚੁ—ਸੱਚ-ਨਾਮ। ਸੁਚਿ—ਆਤਮ-ਪਵਿੱਤ੍ਰਤਾ।

**ਪਵੜੀ :**

ਸਤਿ—ਸਦਾ-ਥਿਰ ਹੋਂਦ ਵਾਲਾ। ਸੋਊ—ਕੇਵਲ ਉਹ (ਪਾਰਬ੍ਰਹਮ) ਹੀ। ਭਿੰਨ—ਵੱਖ, ਅੱਡਰਾ। ਸੰਸੈ—ਸ਼ੰਕੇ ਦੇ ਕਾਰਨ। ਨਹੀ....ਬਿਆਪਤ—ਨਹੀਂ ਵਿਆਪਦਾ, ਆਪਣਾ ਅਸਰ ਨਹੀਂ ਪਾ ਸਕਦਾ। ਸਾਧੂ—ਮਨ ਨੂੰ ਸਾਧ ਲੈਣ ਵਾਲਾ।

**ਅਰਥ :**

**ਸਲੋਕੁ :**

- ਵਾਸਤਵ ਵਿਚ ਓਹ ਹੀ ਮਨੁੱਖ-ਧਨਾਢ ਹਨ, ਉਹੀ ਭਾਗਵਾਨ (ਭਾਗਾਂ ਵਾਲੇ) ਹਨ, ਜਿਨ੍ਹਾਂ ਨੇ ਸਦਾ-ਥਿਰ ਹਰਿ-ਨਾਮ ਨੂੰ ਜੀਵਨ ਦੀ ਰਾਸਿ-ਪੂੰਜੀ ਜਾਣ ਕੇ ਸੰਚਿਆ ਹੈ।
- 'ਨਾਨਕ' ਮੁਹਰ-ਛਾਪ : (ਸਦਾ-ਥਿਰ) ਸੱਚ-ਨਾਮ ਅਤੇ ਆਤਮ-ਪਵਿੱਤ੍ਰਤਾ ਉਹਨਾਂ ਸਤ-ਪੁਰਸ਼ਾਂ ਦੇ ਪਾਸ (ਸੰਗਤਿ ਵਿਚ) ਰਹਿ ਕੇ ਪ੍ਰਾਪਤ ਹੁੰਦੀ ਹੈ।

**ਪਵੜੀ :**

- 'ਸਸੇ' ਅੱਖਰ ਦੁਆਰਾ ਗੁਰ-ਉਪਦੇਸ਼ : ਕੇਵਲ ਪਾਰਬ੍ਰਹਮ ਹੀ ਤ੍ਰੈ-ਕਾਲ ਸਤਿ (ਸਦਾ-ਥਿਰ ਹੋਂਦ ਵਾਲਾ) ਹੈ। ਉਸ ਸਦਾ-ਥਿਰ ਪੁਰਖ (ਵਾਹਿਗੁਰੂ) ਤੋਂ ਕੋਈ ਵੀ ਜੀਵ-ਜੰਤੂ ਅੱਡਰਾ (ਵੱਖਰੀ ਹੋਂਦ-ਹਸਤੀ ਵਾਲਾ) ਨਹੀਂ, (ਕਿਉਂ ਜੁ ਸਾਰੇ ਉਸੇ ਦੀ ਅੰਸ ਹਨ ਅਤੇ ਉਹ ਸਭਨਾਂ ਵਿਚ ਵਿਆਪਕ ਹੈ।)
- ਉਹ ਹੀ ਜੀਵ ਉਸ (ਵਾਹਿਗੁਰੂ) ਦੀ ਸਰਨੀ ਪੈਂਦਾ ਹੈ, ਜਿਸ ਨੂੰ ਉਹ ਆਪ (ਕਿਰਪਾ ਕਰ ਕੇ) ਪਾ ਲਵੇ, ਫਿਰ ਉਹ (ਜੀਵਨ-ਪ੍ਰਯੰਤ) ਵਾਹਿਗੁਰੂ ਨੂੰ ਸਿਮਰ ਸਿਮਰ ਕੇ ਉਸ ਦੇ ਰੱਬੀ-ਗੁਣ ਗਾਉਂਦਾ ਅਤੇ ਹੋਰਨਾਂ ਨੂੰ ਸੁਣਾਉਂਦਾ ਰਹਿੰਦਾ ਹੈ।
- ਉਸ ਨੂੰ ਫਿਰ ਸੰਸੇ (ਸ਼ੰਕੇ) ਦੇ ਕਾਰਨ ਕੋਈ ਭਰਮ-ਭੁਲੇਖਾ ਨਹੀਂ ਵਾਪਰਦਾ (ਉਸ ਉਤੇ ਅਸਰ-ਅੰਦਾਜ਼ ਨਹੀਂ ਹੋ ਸਕਦਾ), ਕਿਉਂ ਜੁ (ਸਿਮਰਨ ਦੀ ਬਰਕਤ ਨਾਲ) ਉਸ ਨੂੰ ਉਸ (ਵਾਹਿਗੁਰੂ) ਦਾ ਤੇਜ-ਪਰਤਾਪ ਪ੍ਰਤੱਖ ਪਿਆ ਜਾਪਦਾ ਹੈ।
- 'ਨਾਨਕ' ਮੁਹਰ-ਛਾਪ : (ਸਿਮਰਨ ਦੀ ਬਰਕਤ ਸਦਕਾ) ਉਹ ਸਾਧੂ (ਮਨ ਨੂੰ ਸਾਧ ਲੈਣ ਵਾਲਾ ਮਨੁੱਖ) ਹੀ (ਵਾਹਿਗੁਰੂ ਦੇ ਪ੍ਰਗਟ ਪਰਤਾਪ ਨੂੰ ਜਾਨਣ ਮਾਨਣ ਵਾਲੀ) ਇਸ ਪਦਵੀ ਉਤੇ ਪਹੁੰਚਣਹਾਰਾ ਹੋ ਸਕਦਾ ਹੈ। (ਅਜਿਹੇ) ਉਸ (ਸਾਧੂ) ਤੋਂ ਸਦਾ ਬਲਿਹਾਰ!।੩।

ਸਲੋਕੁ ॥

ਧਨੁ ਧਨੁ ਕਹਾ ਪੁਕਾਰਤੇ, ਮਾਇਆ ਮੋਹ ਸਭ ਕੂਰ ॥
ਨਾਮ ਬਿਹੂਨੇ ਨਾਨਕਾ, ਹੋਤ ਜਾਤ ਸਭੁ ਧੂਰ ॥੧॥

ਪਵੜੀ ॥

ਧਧਾ ਧੂਰਿ ਪੁਨੀਤ ਤੇਰੇ ਜਨੂਆ ॥
ਧਨਿ ਤੇਊ ਜਿਹ ਰੁਚ ਇਆ ਮਨੂਆ ॥
ਧਨੁ ਨਹੀ ਬਾਛਹਿ ਸੁਰਗ ਨ ਆਛਹਿ ॥
ਅਤਿ ਪ੍ਰਿਅ ਪ੍ਰੀਤਿ ਸਾਧ ਰਜ ਰਾਚਹਿ ॥
ਧੰਧੇ ਕਹਾ ਬਿਆਪਹਿ ਤਾਹੂ ॥
ਜੋ ਏਕ ਛਾਡਿ ਅਨ ਕਤਹਿ ਨ ਜਾਹੂ ॥
ਜਾ ਕੈ ਹੀਐ ਦੀਓ ਪ੍ਰਭ ਨਾਮ ॥
ਨਾਨਕ ਸਾਧ ਪੂਰਨ ਭਗਵਾਨ ॥੪॥

***ਉਚਾਰਣ-ਬੋਧ :***

ਬਾਛਹਿ, ਆਛਹਿ, ਰਾਚਹਿ, ਕਹਾ (ਦੋਵੇਂ ਵਾਰੀ)
ਬਿਆਪਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਬਾਛਹਿ—'ਛਾ' ਉਚਾਰਣ ਨਾਸਕੀ।
ਕਤਹਿ—'ਹਿ' ਉਚਾਰਣ ਨਾਸਿਕਤਾ ਬਿਨਾ।
ਜਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਕੂਰ—ਕੂੜ, ਨਿਰਾ ਝੂਠ। ਨਾਮ ਬਿਹੂਨੇ—ਨਾਮ ਤੋਂ ਸਖਣੇ ਰਹਿਆਂ। ਧੂਰ—ਖੇਹ।

**ਪਵੜੀ :**

ਧੂਰਿ—ਚਰਨ-ਧੂੜੀ। ਪੁਨੀਤ—ਪਵਿੱਤਰ। ਧਨਿ ਤੇਊ—ਉਹ ਜੀਵ ਧੰਨਤਾ ਜੋਗ ਹਨ। ਰੁਚ—ਰੁਚੀ, ਚਾਹਨਾ। ਨਹੀ ਬਾਛਹਿ—ਨਹੀਂ ਮੰਗਦੇ। ਨ

ਆਛਹਿ—ਨਹੀਂ ਲੋਚਦੇ। ਅਤਿ ਪ੍ਰਿਅ ਪ੍ਰੀਤਿ—ਅਤੀ ਪਿਆਰੇ ਪ੍ਰਭੂ ਦੀ ਪ੍ਰੀਤੀ ਵਾਲੇ। ਸਾਧ ਰਜ ਰਾਚਹਿ—ਸਾਧੂ-ਜਨਾਂ ਦੀ ਚਰਨ-ਧੂੜੀ ਦੀ ਲਗਨ ਵਿਚ ਮਗਨ ਰਹਿੰਦੇ ਹਨ। ਧੰਧੇ—ਮਾਇਕੀ ਖਲਜਗਣ (ਝਮੇਲੇ)। ਕਹਾ ਬਿਆਪਹਿ ਤਾਹੂ—ਉਹਨਾਂ ਉੱਤੇ ਕਿਵੇਂ ਆਪਣਾ ਮਾਇਕੀ ਪ੍ਰਭਾਵ ਪਾ ਸਕਦੇ ਹਨ, ਭਾਵ, ਕਿਵੇਂ ਭਾਰੂ ਹੋ ਸਕਦੇ ਹਨ। ਅਨ—ਹੋਰ ਕਿਧਰੇ। ਕਤਹਿ—ਕਦੀ ਵੀ। ਹੀਐ—ਹਿਰਦੇ ਵਿਚ।

***ਅਰਥ :***

**ਸਲੋਕੁ :**

- (ਹੇ ਭਾਈ) 'ਦੌਲਤ (ਮਿਲੇ)', 'ਦੌਲਤ (ਮਿਲੇ)', ਨਿਰੰਤਰ ਇਹ ਰਟ ਕਿਉਂ ਲਾਈ ਰੱਖਦੇ ਹੋ, ਮੋਹਣੀ ਮਾਇਆ ਅਤੇ ਇਸ ਦੀ ਸਾਰੀ ਮੋਹ-ਮੁਹੱਬਤ (ਪਕੜ-ਜਕੜ) ਝੂਠੀ ਹੈ।
- 'ਨਾਨਕ' ਮੁਹਰ-ਛਾਪ : ਨਾਮ ਤੋਂ ਖ਼ਾਲੀ ਰਹਿਆਂ (ਮਾਇਕੀ ਧੰਧੇ ਤੋਂ ਪ੍ਰਾਪਤ) ਸਾਰਾ ਕੁਝ ਖੇਹ ਸਮਾਨ ਹੈ ਅਤੇ ਅੰਤ ਨੂੰ ਖੇਹ ਹੀ ਹੋ ਜਾਂਦਾ ਹੈ।

**ਪਵੜੀ :**

- ਵਰਣ-ਮਾਲਾ ਦੇ 'ਧੱਧੇ' ਅੱਖਰ ਰਾਹੀਂ ਗੁਰ-ਉਪਦੇਸ਼ : (ਹੇ ਵਾਹਿਗੁਰੂ !) ਜੋ ਜੀਵ ਤੇਰੇ ਜਨ ਬਣ ਗਏ, ਉਹਨਾਂ ਦੀ ਚਰਨ-ਧੂੜ ਪਵਿੱਤਰ (ਕਰਨ ਵਾਲੀ) ਹੁੰਦੀ ਹੈ।
- ਉਹ ਮਨੁੱਖ ਵੀ ਧੰਨਤਾ-ਜੋਗ ਹਨ, ਜਿਨ੍ਹਾਂ ਦੇ ਮਨ ਵਿਚ ਇਹ (ਤੇਰੇ ਜਨਾਂ ਦੀ ਧੂੜੀ ਪ੍ਰਾਪਤ ਕਰਨ ਦੀ) ਰੁਚੀ (ਚਾਹਨਾ) ਪੈਦਾ ਹੁੰਦੀ ਹੈ।
- ਉਹ (ਤੇਰੇ ਜਨਾਂ ਦੀ ਧੂੜੀ ਦੇ ਚਾਹਵਾਨ) ਦੌਲਤ ਨਹੀਂ ਮੰਗਦੇ, ਉਹ ਸੁਰਗ (ਦਾ ਵਾਸਾ) ਵੀ ਨਹੀਂ ਚਾਹੁੰਦੇ।
- ਉਹ ਅਤੀ ਪਿਆਰੇ ਪ੍ਰਭੂ ਦੀ ਪ੍ਰੀਤ ਵਾਲੇ ਸਾਧ-ਜਨਾਂ ਦੀ ਚਰਨ-ਧੂੜੀ ਦੀ ਲਗਨ ਵਿਚ ਮਗਨ ਰਹਿੰਦੇ ਹਨ।
- ਉਹਨਾਂ (ਅਜਿਹੇ ਮਾਇਆ-ਮੋਹ ਤੋਂ ਵਿਰੱਕਤ ਮਨੁੱਖਾਂ) ਉਤੇ ਮਾਇਕੀ ਝਮੇਲੇ ਕਿਵੇਂ ਭਾਰੂ ਹੋ ਸਕਦੇ ਹਨ, ਜੋ ਇਕ ਤੈਨੂੰ ਛੱਡ ਕੇ ਹੋਰ ਕਿਧਰੇ ਮੂਲੋਂ ਹੀ ਨਹੀਂ ਜਾਂਦੇ ?

• 'ਨਾਨਕ' ਮੁਹਰ-ਛਾਪ: ਹੇ ਪ੍ਰਭੂ! ਜਿਨ੍ਹਾਂ ਦੇ ਹਿਰਦੇ ਵਿਚ ਤੂੰ ਨਾਮ ਬਖ਼ਸ਼ਿਆ ਹੋਇਆ ਹੈ, ਉਹ ਹੀ ਪੂਰਨ ਭਾਗ-ਸ਼ੀਲ ਸਾਧ ਹਨ।੪।

**ਸਲੋਕ ॥**

**ਅਨਿਕ ਭੇਖ ਅਰੁ ਙਿਆਨ ਧਿਆਨ,**
**ਮਨਹਠਿ ਮਿਲਿਅਉ ਨ ਕੋਇ ॥**
**ਕਹੁ ਨਾਨਕ ਕਿਰਪਾ ਭਈ, ਭਗਤੁ ਙਿਆਨੀ ਸੋਇ ॥੧॥**

**ਪਉੜੀ ॥**

**ਙੰਙਾ ਙਿਆਨੁ ਨਹੀ ਮੁਖ ਬਾਤਉ ॥**
**ਅਨਿਕ ਜੁਗਤਿ ਸਾਸਤ੍ਰ ਕਰਿ ਭਾਤਉ ॥**
**ਙਿਆਨੀ ਸੋਇ ਜਾ ਕੈ ਦ੍ਰਿੜ ਸੋਊ ॥**
**ਕਹਤ ਸੁਨਤ ਕਛੁ ਜੋਗੁ ਨ ਹੋਊ ॥**
**ਙਿਆਨੀ ਰਹਤ ਆਗਿਆ ਦ੍ਰਿੜੁ ਜਾ ਕੈ ॥**
**ਉਸਨ ਸੀਤ ਸਮਸਰਿ ਸਭ ਤਾ ਕੈ ॥**
**ਙਿਆਨੀ ਤਤੁ ਗੁਰਮੁਖਿ ਬੀਚਾਰੀ ॥**
**ਨਾਨਕ ਜਾ ਕਉ ਕਿਰਪਾ ਧਾਰੀ ॥੫॥**

***ਉਚਾਰਣ-ਬੋਧ :***

ਬਾਤਉ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।
ਭਾਤਉ—'ਭਾਂ' ਉਚਾਰਣ ਨਾਸਕੀ।
ਦ੍ਰਿੜ (ਦੋਵੇਂ ਵਾਰੀ)—'ੜ' ਉਚਾਰਣ ਭਾਰ ਸਹਿਤ।
ਜਾ ਤਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕ :**

ਙਿਆਨ—ਗਿਆਨ। ਮਨਹਠਿ—ਮਨ ਦੇ ਹਠ ਕਰਕੇ।

**ਪਉੜੀ :**

ਮੁਖ ਬਾਤਉ—ਮੂੰਹ-ਜ਼ਬਾਨੀ ਚਰਚਾ ਨਾਲ। ਜਾ ਕੈ—ਜਿਸ ਮਨੁੱਖ ਦੇ

ਹਿਰਦੇ ਵਿਚ। ਦ੍ਰਿੜ ਸੋਊ—ਉਹ ਵਾਹਿਗੁਰੂ ਹੀ ਦ੍ਰਿੜ੍ਹ ਹੈ, ਭਾਵ ਉਸ ਦੀ ਹੋਂਦ ਪ੍ਰਤੀ ਪੱਕੀ ਦ੍ਰਿੜ੍ਹਤਾ (ਸ਼ਰਧਾ ਅਤੇ ਵਿਸ਼ਵਾਸ) ਹੈ। ਜੋਗੁ—ਮਿਲਾਪ। ਉਸਨ—ਗਰਮੀ। ਸੀਤ—ਠੰਢ। ਸਮਸਰਿ—ਇਕ-ਸਮਾਨ।

***ਅਰਥ :***

**ਸਲੋਕ :**

- ਬਾਹਰਲੇ ਵਿਖਾਵੇ ਦੇ ਅਨੇਕ ਧਾਰਮਿਕ ਪਹਿਰਾਵੇ ਧਾਰਨ ਕਰਨ ਨਾਲ, ਵੇਦਾਂ-ਸ਼ਾਸਤ੍ਰਾਂ ਦੀ ਦਰਸਾਈ ਕਰਮ-ਕਾਂਡੀ ਗਿਆਨ-ਚਰਚਾ ਕਰਨ ਨਾਲ, ਫੋਕੇ ਧਿਆਨ ਲਾਉਣ ਨਾਲ ਅਤੇ ਮਨ ਦੇ ਹਠ ਕਰਕੇ ਕਰਮ-ਕਾਂਡੀ ਸਾਧਨਾ ਕਰਨ ਨਾਲ ਕੋਈ ਵੀ ਜੀਵ (ਅੰਤਰ-ਆਤਮੇ) ਪ੍ਰਭੂ ਨਾਲ ਨਹੀਂ ਮਿਲ ਸਕਿਆ। 'ਨਾਨਕ' ਦਾ ਕਥਨ ਹੈ, ਅਸਲੀ ਗਿਆਨਵਾਨ ਅਤੇ ਭਗਤ ਉਹੀ ਹੈ ਜਿਸ ਉੱਤੇ ਪ੍ਰਭੂ ਦੀ ਕਿਰਪਾ ਹੋ ਗਈ।

**ਪਉੜੀ :**

- 'ਙ' ਅੱਖਰ ਦੁਆਰਾ ਗੁਰ-ਉਪਦੇਸ਼ ਕੇਵਲ ਮੂੰਹ-ਜ਼ਬਾਨੀ, ਫੋਕੀ ਚੁੰਝ-ਚਰਚਾ ਕਰਨ ਨਾਲ, ਅਥਵਾ, ਸ਼ਾਸਤ੍ਰਾਂ ਦੀਆਂ ਦੱਸੀਆਂ ਅਨਿਕ-ਭਾਂਤੀ ਜੁਗਤੀਆਂ ਅਪਨਾਉਣ ਨਾਲ ਤਤ-ਗਿਆਨ ਪ੍ਰਾਪਤ ਨਹੀਂ ਹੋ ਸਕਦਾ।
- ਗਿਆਨਵਾਨ ਮਨੁੱਖ ਉਹ ਹੈ, ਜਿਸ ਦੇ ਹਿਰਦੇ ਵਿਚ ਇਹ ਪ੍ਰਪੱਕ ਵਿਸ਼ਵਾਸ ਹੈ ਕਿ ਉਹ ਵਾਹਿਗੁਰੂ (ਹੀ ਸਦਾ-ਥਿਰ ਅਤੇ ਸਰਬ-ਕਲਾ ਸਮਰੱਥ) ਹੈ, ਗਿਆਨ ਬਾਰੇ ਕੁਝ ਫੋਕੀ ਚਰਚਾ ਕਰਨ ਸੁਣਨ ਨਾਲ ਪ੍ਰਭੂ-ਮਿਲਾਪ ਨਹੀਂ ਹੋ ਸਕਦਾ।
- ਗਿਆਨਵਾਨ ਉਹ ਹੈ, ਜਿਸ ਦੇ ਹਿਰਦੇ ਵਿਚ ਪ੍ਰਭੂ-ਰਜ਼ਾਅ ਵਿਚ ਵਿਚਰਨ ਦੀ ਰੁਚੀ ਪ੍ਰਪੱਕ ਹੋਈ ਹੈ। ਉਸ ਲਈ ਗਰਮੀ ਅਤੇ ਸਰਦੀ ਭਾਵ, ਦੁਖ ਅਤੇ ਸੁਖ ਦੀ ਬਿਵਸਥਾ ਸਾਰੀ ਇਕ-ਸਮਾਨ ਹੁੰਦੀ ਹੈ।
- 'ਨਾਨਕ' ਮੁਹਰ-ਛਾਪ : ਅਸਲੀ ਗਿਆਨਵਾਨ ਮਨੁੱਖ ਉਹ ਹੈ, ਜੋ ਗੁਰੂ ਦਾ ਅਨੁਸਾਰੀ ਹੋ ਕੇ ਤਤ-ਸਤਿ-ਬ੍ਰਹਮ ਨੂੰ ਵਿਚਾਰਦਾ ਹੈ, ਪਰ ਇਹ (ਬ੍ਰਹਮ-ਵੀਚਾਰ) ਉਹੋ ਮਨੁੱਖ ਕਰਦਾ ਹੈ ਜਿਸ ਉੱਤੇ ਪ੍ਰਭੂ ਆਪਣੀ ਕਿਰਪਾ ਕਰਦਾ ਹੈ।੫।

### ਸਲੋਕੁ ॥

**ਆਵਨ ਆਏ ਸ੍ਰਿਸਟਿ ਮਹਿ, ਬਿਨੁ ਬੂਝੇ ਪਸੁ ਢੋਰ ॥**
**ਨਾਨਕ ਗੁਰਮੁਖਿ ਸੋ ਬੁਝੈ, ਜਾ ਕੈ ਭਾਗ ਮਥੋਰ ॥੧॥**

### ਪਉੜੀ ॥

**ਯਾ ਜੁਗ ਮਹਿ ਏਕਹਿ ਕਉ ਆਇਆ ॥**
**ਜਨਮਤ ਮੋਹਿਓ ਮੋਹਨੀ ਮਾਇਆ ॥**
**ਗਰਭ ਕੁੰਟ ਮਹਿ ਉਰਧ ਤਪ ਕਰਤੇ ॥**
**ਸਾਸਿ ਸਾਸਿ ਸਿਮਰਤ ਪ੍ਰਭੁ ਰਹਤੇ ॥**
**ਉਰਝਿ ਪਰੇ ਜੋ ਛੋਡਿ ਛਡਾਨਾ ॥**
**ਦੇਵਨਹਾਰੁ ਮਨਹਿ ਬਿਸਰਾਨਾ ॥**
**ਧਾਰਹੁ ਕਿਰਪਾ ਜਿਸਹਿ ਗੁਸਾਈ ॥**
**ਇਤ ਉਤ ਨਾਨਕ ਤਿਸੁ ਬਿਸਰਹੁ ਨਾਹੀ ॥੬॥**

***ਉਚਾਰਣ-ਬੋਧ :***

ਏਕਹਿ, ਮਨਹਿ, ਜਿਸਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਗੁਸਾਈ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਯਾ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਪਸੁ ਢੋਰ—ਭਾਰ ਢੋਣ ਵਾਲੇ ਪਸ਼ੂਆਂ ਸਮਾਨ। ਮਥੋਰ—ਮੱਥੇ ਉੱਤੇ।

**ਪਉੜੀ :**

ਯਾ—ਇਸ। ਯਾ ਜੁਗ ਮਹਿ—ਇਸ (ਮਨੁੱਖਾ-ਜਨਮ ਦੇ) ਜੀਵਨ-ਕਾਲ ਵਿਚ। ਏਕਹਿ ਕਉ—ਇਕ ਵਾਹਿਗੁਰੂ ਦੀ ਪ੍ਰਾਪਤੀ ਲਈ ਹੀ। ਜਨਮਤ—ਜਨਮ ਲੈਂਦੇ ਸਾਰ। ਗਰਭ ਕੁੰਟ ਮਹਿ—ਮਾਂ ਦੇ ਗਰਭ-ਕੁੰਡਲ ਵਿਚ। ਉਰਧ—ਪੁੱਠੇ ਲਟਕੇ ਹੋਏ। ਉਰਝਿ ਪਰੇ—ਉਲਝ (ਫਸ) ਗਏ। ਗੁਸਾਈ—ਹੇ ਸ੍ਰਿਸ਼ਟੀ ਦੇ ਮਾਲਕ। ਇਤ ਉਤ—ਏਥੇ ਓਥੇ, ਭਾਵ, ਹਰ ਥਾਵੇਂ।

**ਅਰਥ :**

**ਸਲੋਕੁ :**

- ਇਸ ਸ੍ਰਿਸ਼ਟੀ ਵਿਚ ਆਉਣ ਵਾਲੇ ਸਾਰੇ ਮਨੁੱਖ (ਆਤਮ-ਪਰਮਾਤਮ ਦੀ ਸੋਝੀ ਪ੍ਰਾਪਤ ਕਰ ਕੇ) ਨਿਜ-ਘਰ ਆਉਣ ਲਈ ਆਏ ਹਨ, ਪਰ ਇਸ ਬੂਝ (ਸੋਝੀ) ਨੂੰ ਬੁੱਝੇ ਬਗ਼ੈਰ ਉਹ ਭਾਰ-ਢੋਣ ਵਾਲੇ ਪਸ਼ੂਆਂ ਸਮਾਨ ਹਨ।
- 'ਨਾਨਕ' ਮੁਹਰ-ਛਾਪ: ਓਹੀ ਜੀਵ ਗੁਰੂ ਦਾ ਅਨੁਸਾਰੀ ਹੋ ਕੇ (ਆਤਮ-ਪਰਮਾਤਮ ਦੀ) ਸੋਝੀ ਪ੍ਰਾਪਤ ਕਰਦਾ ਹੈ, ਜਿਸ ਦੇ ਮੱਥੇ ਉਤੇ (ਧੁਰੋਂ) ਸ਼ੁਭ ਭਾਗ ਲਿਖੇ ਹੋਣ।

**ਪਉੜੀ :**

- ਜੀਵ ਇਸ (ਮਨੁੱਖਾ-ਜਨਮ ਦੇ) ਜੀਵਨ-ਕਾਲ ਵਿਚ ਕੇਵਲ ਇਕ ਵਾਹਿਗੁਰੂ ਦੀ ਪ੍ਰਾਪਤੀ ਲਈ ਹੀ ਆਇਆ ਹੈ, ਪਰ ਜਨਮ ਲੈਂਦੇ ਸਾਰ ਹੀ ਠਗਣੀ ਮਾਇਆ ਨੇ (ਇਸ ਦੇ ਮਨ ਨੂੰ) ਮੋਹ ਲਿਆ ਹੈ।
- ਸਾਰੇ ਜੀਵ ਮਾਂ ਦੇ ਗਰਭ-ਕੁੰਡਲ ਵਿਚ ਪੁੱਠੇ ਲਟਕੇ ਹੋਏ ਸਿਰਜਨਹਾਰ ਦੀ ਤਪੱਸਿਆ ਕਰਦੇ ਹਨ ਅਤੇ ਸੁਆਸ ਸੁਆਸ ਉਸ ਪ੍ਰਭੂ ਨੂੰ ਸਿਮਰਦੇ ਰਹਿੰਦੇ ਹਨ।
- (ਪਰ ਗਰਭ-ਕੁੰਡਲ ਵਿਚੋਂ ਬਾਹਰ ਨਿਕਲ ਕੇ) ਜੋ ਕੁਝ (ਦ੍ਰਿਸ਼ਟਮਾਨ ਮਾਇਕੀ ਪਸਾਰਾ) ਅੰਤ ਨੂੰ ਛੱਡ ਜਾਣਾ ਹੈ। ਜੀਵ ਉਸ ਵਿਚ ਉਲਝੇ (ਫਸੇ) ਪਏ ਹਨ, ਅਤੇ (ਮਨੁੱਖਾ-ਜਨਮ ਅਤੇ ਸਾਰੇ ਮਾਇਕੀ ਪਦਾਰਥ ਦੇਣ ਵਾਲੇ ਸਰਬ-ਸਮਰੱਥ ਦਾਤਾਰ ਨੂੰ ਮਨ ਤੋਂ ਵਿਸਾਰ ਛਡਿਆ ਹੈ।
- 'ਨਾਨਕ' ਮੁਹਰ-ਛਾਪ : ਹੇ ਸ੍ਰਿਸ਼ਟੀ ਦੇ ਮਾਲਕ ਵਾਹਿਗੁਰੂ! ਜਿਸ ਜੀਵ ਉਤੇ ਤੁਸੀਂ ਆਪਣੀ ਕਿਰਪਾ ਕਰਦੇ ਹੋ, ਉਸਨੂੰ ਏਥੇ ਓਥੇ, ਭਾਵ, ਹਰ ਥਾਵੇਂ ਅਤੇ ਹਰ ਹਾਲਤ ਵਿਚ ਤੁਸੀਂ ਕਦੀ ਭੁੱਲਦੇ ਨਹੀਂ।੬।

**ਸਲੋਕੁ ॥**

**ਆਵਤ ਹੁਕਮਿ ਬਿਨਾਸ ਹੁਕਮਿ, ਆਗਿਆ ਭਿੰਨ ਨ ਕੋਇ ॥**
**ਆਵਨ ਜਾਨਾ ਤਿਹ ਮਿਟੈ, ਨਾਨਕ ਜਿਹ ਮਨਿ ਸੋਇ ॥੧॥**

**ਪਉੜੀ ॥**

**ਏਊ ਜੀਅ ਬਹੁਤੁ ਗ੍ਰਭ ਵਾਸੇ ॥**
**ਮੋਹ ਮਗਨ ਮੀਠ ਜੋਨਿ ਫਾਸੇ ॥**

ਇਨਿ ਮਾਇਆ ਤ੍ਰੈ ਗੁਣ ਬਸਿ ਕੀਨੇ ॥
ਆਪਨ ਮੋਹ ਘਟੇ ਘਟਿ ਦੀਨੇ ॥
ਏ ਸਾਜਨ ਕਛੁ ਕਹਹੁ ਉਪਾਇਆ ॥
ਜਾ ਤੇ ਤਰਉ ਬਿਖਮ ਇਹ ਮਾਇਆ ॥
ਕਰਿ ਕਿਰਪਾ ਸਤਸੰਗਿ ਮਿਲਾਏ ॥
ਨਾਨਕ ਤਾ ਕੈ ਨਿਕਟਿ ਨ ਮਾਏ ॥੭॥

*ਉਚਾਰਣ-ਬੋਧ :*

ਤਿਹ, ਜਿਹ, ਜਾ ਤਾ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ। ਜੀਅ—ਅੰਤਲਾ 'ਅ' ਮੁਕਤਾ ਹੈ। ਉਚਾਰਣ 'ਅ' ਵਲ ਉਲਾਰ ਨਾ ਹੋਵੇ। ਤਰਉ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

*ਪਦ ਅਰਥ :*

**ਸਲੋਕੁ :**

ਹੁਕਮਿ—ਪ੍ਰਭੂ-ਹੁਕਮ ਵਿਚ। ਆਗਿਆ—ਰਜ਼ਾਈ-ਹੁਕਮ। ਭਿੰਨ—ਵੱਖਰਾ, ਬਾਹਰਾ। ਆਵਨ ਜਾਨਾ—ਸੰਸਾਰ ਉੱਤੇ ਆਉਣਾ ਜਾਣਾ, ਭਾਵ, ਜੰਮਣਾ ਮਰਨਾ। ਤਿਹ—ਤਿਸਦਾ। ਮਿਟੈ—ਮੁਕ ਜਾਂਦਾ ਹੈ।

**ਪਉੜੀ :**

ਏਊ ਜੀਅ—ਇਹ ਜੀਵ। ਬਹੁਤੁ ਗ੍ਰਭ ਵਾਸੇ—ਬਹੁਤੀਆਂ ਜੂਨਾਂ ਵਿਚ ਵਾਸਾ ਲੈਂਦੇ ਰਹੇ। ਮੋਹ ਮਗਨ ਮੀਠ—ਮੋਹਣੀ ਮਾਇਆ ਦੀ ਮੋਹ-ਮਸਤੀ ਨੂੰ ਮਿੱਠੀ ਜਾਣ ਕੇ। ਤ੍ਰੈ ਗੁਣ ਬਸਿ ਕੀਨੇ—ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਦੇ ਪ੍ਰਭਾਵ ਅਧੀਨ ਸਾਰੇ ਤ੍ਰਿਗੁਣੀ ਜੀਵ ਆਪਣੇ ਵਸ ਵਿਚ ਕੀਤੇ ਹੋਏ ਹਨ। ਆਪਨ ਮੋਹ—ਆਪਣੇ ਅਨਿਕ ਪ੍ਰਕਾਰੀ ਮੋਹ। ਘਟੇ ਘਟਿ—ਹਰੇਕ ਜੀਵ ਵਿਚ। ਕਛੁ ਕਹਹੁ ਉਪਾਇਆ—ਕੋਈ ਉਪਾਅ ਦੱਸੋ। ਜਾ ਤੇ ਤਰਉ—ਜਿਸ ਸਦਕਾ ਇਹ ਜੀਵ ਭਵ-ਸਾਗਰ ਤੋਂ ਤਰ ਸਕੇ। ਬਿਖਮ ਇਹ ਮਾਇਆ—ਮਾਇਆ-ਮੋਹ ਦਾ ਔਖਾ ਤਰਿਆ ਜਾਣ ਵਾਲਾ ਸਮੁੰਦਰ। ਨਿਕਟਿ—ਨੇੜੇ। ਮਾਏ—ਮਾਇਆ।

**ਅਰਥ :**

**ਸਲੋਕੁ :**

- ਹਰੇਕ ਜੀਵ ਕਰਤਾ-ਪੁਰਖ ਦੇ ਹੁਕਮ ਵਿਚ (ਸੰਸਾਰ ਵਿਖੇ) ਆਉਂਦਾ ਹੈ, ਉਸ ਦੇ ਹੁਕਮ ਵਿਚ ਹੀ ਇਸ ਦਾ ਵਿਨਾਸ਼ (ਮਰਨਾ) ਹੁੰਦਾ ਹੈ, ਕਰਤਾ-ਪੁਰਖ ਦੇ ਰਜ਼ਾਈ-ਹੁਕਮ ਤੋਂ ਬਾਹਰਾ ਕੋਈ ਜੀਵ ਵੀ ਨਹੀਂ।
- 'ਨਾਨਕ' ਮੁਹਰ-ਛਾਪ : ਜੰਮਣਾ ਅਤੇ ਮਰਨਾ (ਆਵਾਗਵਨ ਦਾ ਗੇੜ) ਕੇਵਲ ਉਸ ਮਨੁੱਖ ਦਾ ਮੁਕਦਾ ਹੈ, ਜਿਸ ਦੇ ਮਨ ਵਿਚ ਉਹ (ਹੁਕਮੀ-ਪ੍ਰਭੂ ਵਸ ਜਾਂਦਾ) ਹੈ।

**ਪਉੜੀ :**

- ਇਹ ਜੀਵ ਬਹੁਤ ਸਾਰੀਆਂ ਜੂਨਾਂ ਵਿਚ ਵਾਸਾ ਪਾਂਦੇ ਰਹੇ, ਮੋਹਣੀ ਮਾਇਆ ਦੀ ਮੋਹ-ਮਸਤੀ ਨੂੰ ਮਿੱਠੀ ਜਾਣ ਕੇ ਗਰਭ-ਜੂਨਾਂ (ਦੇ ਗੇੜ) ਵਿਚ ਫਸਦੇ ਰਹੇ।
- ਇਸ (ਮੋਹਣੀ-ਮਾਇਆ) ਨੇ ਆਪਣੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਦੇ ਪ੍ਰਭਾਵ ਅਧੀਨ ਸਾਰੇ ਤ੍ਰਿਗੁਣੀ-ਜੀਵ ਆਪਣੇ ਵਸ ਵਿਚ ਕੀਤੇ ਹੋਏ ਹਨ।
- ਆਪਣੇ ਬਹੁ-ਪ੍ਰਕਾਰੀ ਮੋਹ-ਪਿਆਰ ਹਰੇਕ ਜੀਵ ਦੇ ਮਨ ਵਿਚ ਪਾ ਦਿੱਤੇ ਹਨ।
- ਹੇ ਸਜਣੋ ! ਕੋਈ ਉਪਾਉ ਦੱਸੋ, ਜਿਸ ਸਦਕਾ ਜੀਵ, ਇਹ ਮਾਇਆ-ਮੋਹ ਦਾ ਔਖਾ ਤਰਿਆ ਜਾਣ ਵਾਲਾ ਸਾਗਰ ਤਰ ਸਕੇ।
- 'ਨਾਨਕ' ਮੁਹਰ-ਛਾਪ : ਵਾਹਿਗੁਰੂ ਆਪਣੀ ਕਿਰਪਾ ਕਰ ਕੇ (ਜਿਸ ਜੀਵ ਨੂੰ) ਸਤਿ-ਸੰਗਤਿ ਵਿਚ ਮਿਲਾਅ ਦੇਵੇ, ਮਾਇਆ ਉਸ ਦੇ ਨੇੜੇ ਨਹੀਂ ਢੁਕ ਸਕਦੀ।੭।

**ਸਲੋਕੁ ॥**

**ਕਿਰਤ ਕਮਾਵਨ ਸੁਭ ਅਸੁਭ, ਕੀਨੇ ਤਿਨਿ ਪ੍ਰਭਿ ਆਪਿ ॥**
**ਪਸੁ ਆਪਨ ਹਉ ਹਉ ਕਰੈ,**
**ਨਾਨਕ ਬਿਨੁ ਹਰਿ ਕਹਾ ਕਮਾਤਿ ॥੧॥**

## ਪਉੜੀ ॥

ਏਕਹਿ ਆਪਿ ਕਰਾਵਨਹਾਰਾ ॥
ਆਪਹਿ ਪਾਪ ਪੁੰਨ ਬਿਸਥਾਰਾ ॥
ਇਆ ਜੁਗ ਜਿਤੁ ਜਿਤੁ ਆਪਹਿ ਲਾਇਓ ॥
ਸੋ ਸੋ ਪਾਇਓ ਜੁ ਆਪਿ ਦਿਵਾਇਓ ॥
ਉਆ ਕਾ ਅੰਤੁ ਨ ਜਾਨੈ ਕੋਊ ॥
ਜੋ ਜੋ ਕਰੈ ਸੋਊ ਫੁਨਿ ਹੋਊ ॥
ਏਕਹਿ ਤੇ ਸਗਲਾ ਬਿਸਥਾਰਾ ॥
ਨਾਨਕ ਆਪਿ ਸਵਾਰਨਹਾਰਾ ॥੮॥

***ਉਚਾਰਣ-ਬੋਧ :***

ਹਉ, ਹਉ [ਪ੍ਰਸ਼ਨ-ਵਾਚੀ ਪੜਨਾਂਵ]—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਕਹਾ—[ਪ੍ਰਸ਼ਨ-ਵਾਚੀ ਪੜਨਾਂਵ] ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਏਕਹਿ, ਆਪਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਕਿਰਤ ਕਮਾਵਨ ਸੁਭ ਅਸੁਭ—(ਜੀਵਨ ਵਿਚ) ਕਮਾਏ ਜਾਣ ਵਾਲੇ ਚੰਗੇ ਮੰਦੇ ਕਰਮਾਂ ਦੇ ਕਿਰਤ-ਲੇਖ। ਪਸੁ ਆਪਨ ਹਉ ਹਉ ਕਰੈ—ਪਸ਼ੂ-ਬਿਰਤੀ ਵਾਲਾ (ਹਉ-ਗ੍ਰਸਿਆ) ਜੀਵ·ਇਹਨਾਂ ਕਰਮਾਂ ਨੂੰ ਆਪਣੇ (ਵਲੋਂ ਕੀਤੇ ਗਏ ਜਾਣ ਕੇ) ਮੈਂ ਮੈਂ ਕਰਦਾ ਹੈ। ਕਹਾ ਕਮਾਤਿ—ਕੀ ਕੁਝ ਕਰ ਸਕਦਾ ਹੈ ?

**ਪਉੜੀ :**

ਏਕਹਿ ਆਪਿ—ਕੇਵਲ ਆਪ ਹੀ। ਪਾਪ ਪੁੰਨ ਬਿਸਥਾਰਾ—ਪਾਪ ਪੁੰਨ ਦਾ ਖਿਲਾਰਾ। ਇਆ ਜੁਗ—ਇਸ ਮਨੁੱਖਾ-ਜਨਮ ਦੇ ਜੀਵਨ-ਕਾਲ ਵਿਚ। ਜਿਤੁ ਜਿਤੁ—ਜਿਸ ਜਿਸ ਕੰਮ ਵਿਚ। ਉਆ ਕਾ—ਉਸ ਕਰਤਾ-ਪੁਰਖ ਦਾ। ਸੋਊ—ਉਹ ਕੁਝ ਹੀ। ਸਗਲਾ ਬਿਸਥਾਰਾ—ਸਾਰਾ ਜਗਤ-ਪਸਾਰਾ।

**ਅਰਥ :**

**ਸਲੋਕੁ :**

- (ਜੀਵਨ ਵਿਚ) ਕਮਾਏ ਜਾਣ ਵਾਲੇ ਚੰਗੇ ਮੰਦੇ ਕਰਮਾਂ ਦੇ ਕਿਰਤ-ਲੇਖ ਉਸ ਸਿਰਜਨਹਾਰ ਪ੍ਰਭੂ ਨੇ ਧੁਰੋਂ (ਹਰੇਕ ਜੀਵ ਦੇ ਮੱਥੇ ਉੱਤੇ) ਆਪ ਕੀਤੇ (ਲਿਖ ਪਾਏ) ਹੋਏ ਹਨ, ਪਰ ਪਸ਼ੂ-ਬਿਰਤੀ ਵਾਲਾ (ਹਉ ਗ੍ਰਸਿਆ) ਜੀਵ ਕਰਮਾਂ ਨੂੰ ਆਪਣੇ (ਵਲੋਂ ਕੀਤੇ ਗਏ) ਜਾਣ ਕੇ ਮੈਂ ਮੈਂ ਕਰਦਾ ਰਹਿੰਦਾ ਹੈ, 'ਨਾਨਕ' ਮੁਹਰ-ਛਾਪ : ਹਰੀ ਪ੍ਰਭੂ (ਦੀ ਚੇਤਨ-ਸੱਤਾ) ਤੋਂ ਬਗ਼ੈਰ ਕੋਈ ਕਰ ਕੀ ਸਕਦਾ ਹੈ ? ਭਾਵ, ਕੁਝ ਵੀ ਨਹੀਂ ਕਰ ਸਕਦਾ।

**ਪਉੜੀ :**

- ਇਕ (ਵਾਹਿਗੁਰੂ) ਆਪ ਹੀ (ਸਭ ਜੀਵਾਂ ਪਾਸੋਂ) ਕਰਮ ਕਰਾਉਣ ਵਾਲਾ ਹੈ। ਉਸ ਨੇ ਆਪ ਹੀ (ਜਗਤ-ਖੇਡ ਵਿਚ) ਪਾਪ ਪੁੰਨ ਦਾ ਖਿਲਾਰਾ ਖਿਲਾਰਿਆ ਹੋਇਆ ਹੈ।
- ਇਸ ਮਨੁੱਖਾ-ਜਨਮ ਦੇ ਜੀਵਨ-ਕਾਲ ਵਿਚ ਉਸ ਨੇ ਆਪ ਹੀ ਜੀਵਾਂ ਨੂੰ ਜਿਸ ਜਿਸ ਕੰਮ ਵਿਚ ਲਾਇਆ ਹੋਇਆ ਹੈ, (ਉਹ ਓਥੇ ਹੀ ਲੱਗੇ ਹੋਏ ਹਨ)। ਜੀਵਾਂ ਨੇ ਉਹ ਉਹ ਕੁਝ ਹੀ ਪ੍ਰਾਪਤ ਕੀਤਾ ਹੈ, ਜੋ ਜੋ ਕੁਝ ਪ੍ਰਭੂ ਨੇ ਆਪ ਉਹਨਾਂ ਨੂੰ ਦਿੱਤਾ ਹੋਇਆ ਹੈ।
- ਉਸ (ਸਰਬ-ਕਲਾ-ਸਮਰੱਥ ਸਿਰਜਨਹਾਰ) ਦਾ ਅੰਤ ਕੋਈ ਮਨੁੱਖ ਨਹੀਂ ਜਾਣ ਸਕਦਾ। ਜੋ ਜੋ ਕੁਝ ਉਹ ਕਰਦਾ ਹੈ, ਓਹੀ ਕੁਝ ਵਾਪਰਦਾ ਹੈ।
- ਇਹ ਸਾਰਾ ਜਗਤ-ਪਸਾਰਾ ਉਸ ਪ੍ਰਭੂ ਤੋਂ ਹੀ (ਹੋਂਦ ਵਿਚ ਆਇਆ) ਹੈ। 'ਨਾਨਕ' ਮੁਹਰ-ਛਾਪ : ਉਹ ਆਪ ਹੀ ਇਸ (ਜਗਤ-ਪਸਾਰੇ) ਨੂੰ ਸਾਜਨ-ਸਵਾਰਨ ਵਾਲਾ ਹੈ।੮।

**ਸਲੋਕੁ ॥**

**ਰਾਚਿ ਰਹੇ ਬਨਿਤਾ ਬਿਨੋਦ ਕੁਸਮ ਰੰਗ ਬਿਖ ਸੋਰ ॥**
**ਨਾਨਕ ਤਿਹ ਸਰਨੀ ਪਰਉ ਬਿਨਸਿ ਜਾਇ ਮੈ ਮੋਰ ॥੧॥**

**ਪਉੜੀ ॥**

**ਰੇ ਮਨ ਬਿਨੁ ਹਰਿ ਜਹ ਰਚਹੁ ਤਹ ਤਹ ਬੰਧਨ ਪਾਹਿ ॥**
**ਜਿਹ ਬਿਧਿ ਕਤਹੂ ਨ ਛੂਟੀਐ ਸਾਕਤ ਤੇਊ ਕਮਾਹਿ ॥**

**ਹਉ ਹਉ ਕਰਤੇ ਕਰਮ ਰਤ ਤਾ ਕੋ ਭਾਰੁ ਅਫਾਰ ॥**
**ਪ੍ਰੀਤਿ ਨਹੀ ਜਉ ਨਾਮ ਸਿਉ ਤਉ ਏਊ ਕਰਮ ਬਿਕਾਰ ॥**
**ਬਾਧੇ ਜਮ ਕੀ ਜੇਵਰੀ ਮੀਠੀ ਮਾਇਆ ਰੰਗ ॥**
**ਭ੍ਰਮ ਕੇ ਮੋਹੇ ਨਹ ਬੁਝਹਿ ਸੋ ਪ੍ਰਭੁ ਸਦਹੂ ਸੰਗ ॥**
**ਲੇਖੈ ਗਣਤ ਨ ਛੂਟੀਐ ਕਾਚੀ ਭੀਤਿ ਨ ਸੁਧਿ ॥**
**ਜਿਸਹਿ ਬੁਝਾਏ ਨਾਨਕਾ ਤਿਹ ਗੁਰਮੁਖਿ ਨਿਰਮਲ ਬੁਧਿ ॥੯॥**

***ਉਚਾਰਣ-ਬੋਧ :***

ਤਿਹ, ਜਿਹ, ਜਿਸਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਜਹ, ਤਹ ਤਹ, ਪਾਹਿ, ਕਮਾਹਿ, ਹਉ ਹਉ, ਸਿਉ, ਬੁਝਹਿ } ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

ਨਹ—'ਹ' ਮੁਕਤਾ ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਰਾਚਿ ਰਹੇ—ਜੀਵ ਰਚ-ਮਿਚ ਰਹੇ ਹਨ। ਬਨਿਤਾ ਬਿਨੋਦ—ਇਸਤ੍ਰੀ ਦੇ ਕੇਲ-ਕਲੋਲਾਂ ਵਿਚ। ਕੁਸਮ ਰੰਗ ਬਿਖ ਸੋਰ—ਮਾਇਆ ਦਾ ਸ਼ੋਰ-ਸ਼ਰਾਬਾ (ਫੂੰ-ਫਾਂ) ਕਸੁੰਭੇ ਦੇ ਰੰਗ ਵਾਂਗ (ਛਿਨ-ਭੰਗਰ) ਹੈ।

**ਪਉੜੀ :**

ਰਚਹੁ—ਰਚਦੇ-ਮਿਚਦੇ (ਘੁਲਦੇ-ਮਿਲਦੇ) ਹੋ। ਜਿਹ ਬਿਧਿ ਕਤਹੂ—ਜਿਸ ਵਿਚੋਂ ਕਿਸੇ ਤਰੀਕੇ ਨਾਲ। ਸਾਕਤ—ਸ਼ਕਤੀ (ਮਾਇਆ) ਦੇ ਪੁਜਾਰੀ। ਤੇਊ—ਉਹ ਕੁਝ ਹੀ। ਕਰਮ ਰਤ—ਕਰਮ-ਕਾਂਡ ਦੇ ਪ੍ਰੇਮੀ। ਭਾਰੁ ਅਫਾਰ—ਵੱਡਾ (ਬਹੁਤਾ) ਅਤੇ ਅਸਹਿ ਭਾਰ। ਜਉ—ਜੇਕਰ। ਤਉ—ਤਾਂ ਫਿਰ। ਏਊ ਕਰਮ—ਇਹ ਕਰਮ-ਕਾਂਡੀ ਕਰਮ। ਬਿਕਾਰ—ਵਿਅਰਥ, ਫ਼ਜ਼ੂਲ। ਜੇਵਰੀ—ਫਾਹੀ ਵਿਚ। ਮੀਠੀ ਮਾਇਆ ਰੰਗ—ਮਾਇਆ ਨੂੰ ਮਿੱਠੀ ਜਾਣ ਕੇ ਇਸ ਦੇ ਰੰਗ-ਤਮਾਸ਼ਿਆਂ ਕਾਰਨ। ਭ੍ਰਮ ਕੇ ਮੋਹੇ—ਭਰਮ ਦੇ ਭੁਚਲਾਏ ਹੋਏ। ਸਦਹੂ—ਸਦਾ ਹੀ। ਲੇਖੈ ਗਣਤ—ਕੀਤੇ ਕੰਮਾਂ ਦਾ ਲੇਖਾ ਕੀਤਿਆਂ ਅਥਵਾ ਗਿਣਤੀ-ਮਿਣਤੀ ਕੀਤਿਆਂ। ਕਾਚੀ ਭੀਤਿ ਨ

ਸੁਧਿ—ਕੱਚੀ ਕੰਧ ਧੋਤਿਆਂ ਸਾਫ਼-ਸੁਥਰੀ ਨਹੀਂ ਹੋ ਸਕਦੀ। ਗੁਰਮੁਖਿ—ਗੁਰੂ ਦੇ ਅਨੁਸਾਰੀ ਹੋਣ ਸਦਕਾ।

***ਅਰਥ :***

**ਸਲੋਕੁ :**

- ਹੇ ਮਨ! ਤੁਸੀਂ ਇਸਤ੍ਰੀ ਦੇ ਕੇਲ-ਕਲੋਲਾਂ ਵਿਚ ਅਤੇ ਮਾਇਆ ਦੀ ਫੂੰ-ਫਾਂ ਵਿਚ ਗ਼ਲਤਾਨ ਹੋਏ ਪਏ ਹੋ, ਜੋ ਕਸੁੰਭੜੇ ਦੇ ਰੰਗ ਵਾਂਗ (ਦਿਲ-ਖਿਚਵੇਂ ਪਰ ਛਿਨ-ਭੰਗਰ) ਹਨ। 'ਨਾਨਕ' ਮੁਹਰ-ਛਾਪ: (ਹੇ ਮਨ) ਉਸ (ਸਰਬ-ਕਲਾ-ਸਮਰੱਥ ਦਾਤਾਰ) ਦੀ ਸ਼ਰਨੀ ਢਹਿ ਪਉ ਤਾਂ ਜੋ ਇਹ ਮੈਂ-ਮੇਰੀ (ਮਾਇਆ ਦੀ ਪਕੜ-ਜਕੜ) ਅੰਦਰੋਂ ਮਿਟ ਜਾਏ।

**ਪਉੜੀ :**

- ਹੇ ਮਨ! ਹਰੀ-ਪ੍ਰਭੂ ਤੋਂ ਬਗ਼ੈਰ ਜਿਥੇ ਜਿਥੇ ਤੁਸੀਂ ਖਚਤ ਹੁੰਦੇ ਹੋ, ਓਥੇ ਓਥੇ (ਮਾਇਆ ਦੇ) ਜਕੜ-ਬੰਦ ਹੀ ਪੈਂਦੇ ਹਨ। ਪਰ (ਅਸਲੀਅਤ ਇਹ ਹੈ ਕਿ) ਸ਼ਕਤੀ (ਮਾਇਆ) ਦੇ ਪੁਜਾਰੀ ਉਹ ਉਹ ਕੁਝ ਹੀ ਕਰਦੇ ਕਮਾਉਂਦੇ ਹਨ, ਜਿਸ ਵਿਚੋਂ ਕਿਸੇ ਢੰਗ ਨਾਲ ਵੀ ਛੁਟਕਾਰਾ ਸੰਭਵ ਨਹੀਂ ਹੋ ਸਕਦਾ।
- ਕਰਮ-ਕਾਂਡ ਦੇ ਪ੍ਰੇਮੀ (ਕਰਮ ਕਰ ਕੇ) ਹਉ ਹਉ ਮੈਂ ਮੈਂ ਕਰਦੇ ਹਨ, ਉਹਨਾਂ ਦੇ ਸਿਰ 'ਤੇ (ਹਉਮੈ) ਦਾ ਵੱਡਾ ਅਤੇ ਅਸਹਿ ਭਾਰ ਚੜ੍ਹਦਾ ਹੈ। ਜੇਕਰ ਨਾਮ ਨਾਲ ਪ੍ਰੀਤ ਨਹੀਂ ਉਪਜੀ ਤਾਂ ਕਰਮ-ਕਾਂਡ ਦੇ ਦ੍ਰਿੜ੍ਹਾਏ ਸਾਰੇ ਕਰਮ (ਤੀਰਥ, ਬਰਤ, ਪੁੰਨ, ਦਾਨ ਆਦਿਕ) ਵਿਅਰਥ ਹਨ।
- ਜੋ ਜੀਵ ਮਾਇਆ ਨੂੰ ਮਿੱਠੀ ਜਾਣ ਕੇ ਇਸ ਦੇ ਰੰਗ-ਤਮਾਸ਼ਿਆਂ ਵਿਚ ਗ਼ਲਤਾਨ ਰਹਿੰਦੇ ਹਨ, ਉਹ ਜਾਣੋ, ਜਮ ਦੀ ਫਾਹੀ ਵਿਚ ਜਕੜੇ ਰਹਿੰਦੇ ਹਨ, ਭਰਮ ਦੇ ਭੁਚਲਾਏ ਹੋਏ ਉਹ ਇਹ ਨਹੀਂ ਸਮਝਦੇ ਕਿ (ਸਭ ਕਾਸੇ ਦਾ ਸਿਰਜਨਹਾਰ ਅਤੇ ਸਭ ਕਾਸੇ ਤੋਂ ਮਿੱਠਾ) ਪ੍ਰਭੂ ਸਦਾ ਸਭਨਾਂ ਦੇ ਅੰਗ ਸੰਗ ਵਸਦਾ ਹੈ।
- ਜਿਵੇਂ ਕੱਚੀ (ਗਾਰੇ ਦੀ) ਕੰਧ (ਧੋਤੇ ਜਾਣ ਨਾਲ) ਸੁਥਰੀ ਨਹੀਂ ਹੋ ਸਕਦੀ, ਏਵੇਂ ਹੀ ਇਹ ਕੱਚੀ ਦੇਹੀ (ਹਉਂ-ਕਰਮਾਂ ਦੁਆਰਾ ਨਿਰਮਲ ਨਹੀਂ) ਹੋ ਸਕਦੀ, ਜੀਵ ਦੇ ਕਰਮਾਂ ਦਾ ਲੇਖਾ ਕੀਤਿਆਂ, ਅਥਵਾ, ਗਿਣਤੀ-ਮਿਣਤੀ ਕੀਤਿਆਂ ਇਸ ਦਾ ਛੁਟਕਾਰਾ ਨਹੀਂ ਹੋ ਸਕਦਾ। 'ਨਾਨਕ' ਮੁਹਰ-ਛਾਪ :

ਜਿਸ ਜੀਵ ਨੂੰ ਕਰਤਾ-ਪੁਰਖ (ਗੁਰੂ ਨੂੰ ਮਿਲਣ ਦੀ) ਬੂਝ ਬੁਝਾ ਦੇਵੇ, ਫਿਰ ਉਸ ਦੀ ਗੁਰੂ ਦੇ ਅਨੁਸਾਰੀ ਹੋ ਜਾਣ ਸਦਕਾ ਬੁੱਧੀ ਨਿਰਮਲ ਹੋ ਜਾਂਦੀ ਹੈ।੯।

**ਸਲੋਕੁ ॥**

**ਟੂਟੇ ਬੰਧਨ ਜਾਸੁ ਕੇ, ਹੋਆ ਸਾਧੂ ਸੰਗੁ ॥**
**ਜੋ ਰਾਤੇ ਰੰਗ ਏਕ ਕੈ, ਨਾਨਕ ਗੂੜਾ ਰੰਗੁ ॥੧॥**

**ਪਉੜੀ ॥**

**ਰਾਰਾ ਰੰਗਹੁ ਇਆ ਮਨੁ ਅਪਨਾ ॥**
**ਹਰਿ ਹਰਿ ਨਾਮੁ ਜਪਹੁ ਜਪੁ ਰਸਨਾ ॥**
**ਰੇ ਰੇ ਦਰਗਹ ਕਹੈ ਨ ਕੋਊ ॥**
**ਆਉ ਬੈਠੁ ਆਦਰੁ ਸુਭ ਦੇਊ ॥**
**ਉਆ ਮਹਲੀ ਪਾਵਹਿ ਤੂ ਬਾਸਾ ॥**
**ਜਨਮ ਮਰਨ ਨਹ ਹੋਇ ਬਿਨਾਸਾ ॥**
**ਮਸਤਕਿ ਕਰਮੁ ਲਿਖਿਓ ਧੁਰਿ ਜਾ ਕੈ ॥**
**ਹਰਿ ਸੰਪੈ ਨਾਨਕ ਘਰਿ ਤਾ ਕੈ ॥੧੦॥**

***ਉਚਾਰਣ-ਬੋਧ :***

ਗੂੜਾ—'ੜ' ਉਚਾਰਣ ਭਾਰ ਸਹਿਤ।
ਨਹ, ਦਰਗਹ—'ਹ' ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਜਾ, ਤਾ—ਪੜਨਾਂਵ ਉਚਾਰਣ ਨਾਸਿਕਤਾ ਬਿਨਾ।
ਮਹਲੀ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।
ਪਾਵਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

- ਜਾਸੁ ਕੇ—ਜਿਸ (ਜੀਵ) ਦੇ। ਸਾਧੂ ਸੰਗੁ—ਸਾਧੂ-ਸਤਿਗੁਰੂ ਦਾ ਮਿਲਾਪ। ਰੰਗ ਏਕ ਕੈ—ਇਕ (ਵਾਹਿਗੁਰੂ) ਦੇ ਪ੍ਰੇਮ-ਰੰਗ ਵਿਚ।

**ਪਉੜੀ :**

- ਰਾਰਾ—'ਰ' ਅੱਖਰ ਦੁਆਰਾ ਗੁਰ-ਉਪਦੇਸ਼। ਇਆ—ਇਹ। ਰੇ ਰੇ—ਨਿਰਾਦਰੀ ਦੇ ਬੋਲ। ਆਦਰੁ ਸੁਭ ਦੇਊ—ਸ਼ੁਭ ਬਚਨ ਬੋਲ ਕੇ ਸਤਿਕਾਰ ਦੇਵੇਗਾ। ਕਰਮੁ—ਸ਼ੁਭ ਭਾਗ। ਧੁਰਿ—ਧੁਰ ਦਰਗਾਹੋਂ। ਹਰਿ ਸੰਪੈ—ਹਰਿ-ਨਾਮ ਰੂਪੀ ਸੰਪਤੀ (ਧਨ-ਦੌਲਤ)।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : (ਜੀਵਨ ਵਿਚ) ਸਾਧੂ-ਸਤਿਗੁਰੂ ਦਾ ਮਿਲਾਪ ਪ੍ਰਾਪਤ ਹੋਇਆ (ਹੋਣ ਕਰਕੇ, ਭਾਵ, ਇਸ ਦੀ ਬਰਕਤ ਨਾਲ) ਜਿਸ ਜਿਸ ਜੀਵ ਦੇ ਮਾਇਕੀ-ਬੰਧਨ ਕੱਟੇ ਗਏ (ਅਤੇ ਇਸ ਤਰ੍ਹਾਂ) ਜਿਹੜੇ ਇਕ ਵਾਹਿਗੁਰੂ ਦੇ ਪਿਆਰ-ਰੰਗ ਵਿਚ ਰੰਗੇ ਗਏ, ਉਹਨਾਂ ਨੂੰ ਜਾਣੋ, ਗੂੜ੍ਹਾ ਆਤਮ-ਰੰਗ ਚੜ੍ਹ ਗਿਆ।

**ਪਉੜੀ :**

- 'ਰ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ! ਜੀਭ ਨਾਲ (ਨਿਰੰਤਰ) ਹਰੀ ਦਾ ਹਰਿ-ਨਾਮ ਜਪੋ, ਇਹ ਸਰਬ-ਸ੍ਰੇਸ਼ਟ ਜਾਪ ਹੈ, ਇਸ ਤਰ੍ਹਾਂ ਆਪਣਾ ਇਹ ਮਨ (ਹਰਿ-ਨਾਮ-ਰੰਗ ਵਿਚ) ਰੰਗ ਲਵੋ।
- ਫਿਰ, ਪ੍ਰਭੂ ਦੀ ਦਰਗਾਹ ਵਿਚ ਤੁਹਾਨੂੰ ਕੋਈ ਰੇ ਰੇ (ਨਿਰਾਦਰੀ ਦਾ ਬੋਲ) ਨਹੀਂ ਬੋਲੇਗਾ, ਸਗੋਂ (ਧਰਮ-ਰਾਇ ਵੀ) 'ਆਉ ਜੀ' 'ਬੈਠੋ ਜੀ'! ਆਦਿ ਸ਼ੁਭ ਬਚਨ ਬੋਲ ਕੇ ਸਤਿਕਾਰ ਦੇਵੇਗਾ।
- ਫਿਰ, ਤੂੰ (ਸਦਾ-ਥਿਰ ਪ੍ਰਭੂ ਦੇ ਸਦਾ-ਥਿਰ) ਉਸ ਅਜਿਹੇ ਮਹਿਲ (ਸਚਖੰਡ) ਵਿਚ ਨਿਵਾਸ ਪ੍ਰਾਪਤ ਕਰ ਲਵੇਂਗਾ, ਜਿਸ ਦਾ ਕਦੀ ਵਿਨਾਸ਼ ਨਹੀਂ ਹੁੰਦਾ ਅਤੇ ਇਸ ਤਰ੍ਹਾਂ ਤੇਰਾ (ਫਿਰ ਫਿਰ) ਜਨਮ ਮਰਨ ਨਹੀਂ ਹੋਵੇਗਾ।
- 'ਨਾਨਕ' ਮੁਹਰ-ਛਾਪ : ਜਿਸ ਜੀਵ ਦੇ ਮੱਥੇ ਉੱਤੇ ਧੁਰ-ਦਰਗਾਹੋਂ ਸ਼ੁਭ ਭਾਗ ਲਿਖਿਆ ਹੋਵੇ, ਉਸ ਦੇ ਹਿਰਦੇ-ਘਰ ਵਿਚ ਹੀ ਹਰਿ-ਨਾਮ ਰੂਪੀ ਸੱਚਾ ਧਨ ਸੰਚਤ ਹੁੰਦਾ ਹੈ।੧੦।

ਸਲੋਕੁ ॥

ਲਾਲਚ ਝੂਠ ਬਿਕਾਰ ਮੋਹ, ਬਿਆਪਤ ਮੂੜੇ ਅੰਧ ॥
ਲਾਗਿ ਪਰੇ ਦੁਰਗੰਧ ਸਿਉ, ਨਾਨਕ ਮਾਇਆ ਬੰਧ ॥੧॥

ਪਉੜੀ ॥

ਲਲਾ ਲਪਟਿ ਬਿਖੈ ਰਸ ਰਾਤੇ ॥
ਅਹੰਬੁਧਿ ਮਾਇਆ ਮਦ ਮਾਤੇ ॥
ਇਆ ਮਾਇਆ ਮਹਿ ਜਨਮਹਿ ਮਰਨਾ ॥
ਜਿਉ ਜਿਉ ਹੁਕਮੁ ਤਿਵੈ ਤਿਉ ਕਰਨਾ ॥
ਕੋਊ ਊਨ ਨ ਕੋਊ ਪੂਰਾ ॥
ਕੋਊ ਸੁਘਰੁ ਨ ਕੋਊ ਮੂਰਾ ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਨਾ ॥
ਨਾਨਕ ਠਾਕੁਰ ਸਦਾ ਅਲਿਪਨਾ ॥੧੧॥

***ਉਚਾਰਣ-ਬੋਧ :***

ਮੂੜੇ, ਮੂਰਾ—'ੜ', 'ਰ' ਉਚਾਰਣ ਭਾਰ ਸਹਿਤ।
ਸਿਉ, ਜਿਉ ਜਿਉ, ਤਿਉ ਜਨਮਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਬਿਆਪਤ—ਅਸਰ-ਅੰਦਾਜ਼ ਹੁੰਦੀ ਹੈ। ਦੁਰਗੰਧ—ਮੰਦੀ (ਵਿਕਾਰੀ) ਵਾਸ਼ਨਾ।

**ਪਉੜੀ :**

ਅਹੰਬੁਧਿ—ਹੰਕਾਰ ਵਾਲੀ ਬੁੱਧੀ। ਊਨ—ਊਣਾ, ਘੱਟ। ਸੁਘਰੁ—ਸਿਆਣਾ। ਮੂਰਾ—ਮੂਰਖ। ਅਲਿਪਨਾ—ਨਿਰਲੇਪ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਮਾਇਕੀ ਲਾਲਚ, ਝੂਠ ਅਤੇ ਵਿਕਾਰਾਂ ਦੀ ਮੋਹ-ਮੁਹੱਬਤ, ਅਗਿਆਨੀ ਮੂਰਖ ਜੀਵਾਂ ਉੱਤੇ ਨਿਰੰਤਰ ਆਪਣਾ ਪ੍ਰਭਾਵ ਪਾਈ ਰੱਖਦੀ ਹੈ, (ਜਿਹੜੇ ਜੀਵ ਜੀਵਨ ਵਿਚ) ਵਿਕਾਰੀ ਵਾਸ਼ਨਾ ਵਿਚ ਲੱਗ ਗਏ, ਉਹਨਾਂ ਉੱਤੇ ਮਾਇਆ ਦੀ ਜਕੜ ਪੀਡੀ ਹੋ ਜਾਂਦੀ ਹੈ।

**ਪਉੜੀ :**

- 'ਲ' ਅੱਖਰ ਦੁਆਰਾ ਗੁਰ-ਉਪਦੇਸ਼ : (ਵਿਕਾਰੀ ਜੀਵ) ਮਾਇਆ ਨਾਲ ਚਿੰਬੜ ਕੇ ਮਾਇਕੀ ਚਸਕਿਆਂ ਵਿਚ ਗ਼ਲਤਾਨ ਹੋਏ ਰਹਿੰਦੇ ਹਨ। ਮਾਇਆ ਦੇ ਨਸ਼ੇ ਵਿਚ ਮਸਤ ਹੋਏ ਹੋਏ ਅਹੰਕਾਰੀ ਬੁੱਧੀ ਦੇ ਫੰਧੇ ਵਿਚ ਫਸ ਜਾਂਦੇ ਹਨ।
- ਇਸ ਮਾਇਆ (ਦੇ ਫੰਧੇ) ਵਿਚ ਫਸੇ ਹੋਏ ਬਾਰ ਬਾਰ ਜੰਮਦੇ ਹਨ ਅਤੇ ਬਾਰ ਬਾਰ ਮਰਨ ਹੁੰਦਾ ਹੈ, (ਪਰ ਜੀਵ ਦੇ ਕੀ ਵਸ) ਜਿਵੇਂ ਜਿਵੇਂ (ਪ੍ਰਭੂ ਦਾ) ਹੁਕਮ ਹੁੰਦਾ ਹੈ (ਜੀਵ ਨੇ) ਉਸੇ ਉਸੇ ਤਰ੍ਹਾਂ ਕਰਨਾ ਹੁੰਦਾ ਹੈ।
- (ਵਾਸਤਵ ਵਿਚ) ਕੋਈ ਮਨੁੱਖ ਊਣਾ ਨਹੀਂ, ਕੋਈ ਪੂਰਾ ਨਹੀਂ, ਕੋਈ ਸਿਆਣਾ ਨਹੀਂ, ਕੋਈ ਮੂਰਖ ਨਹੀਂ (ਸਾਰੇ ਓਵੇਂ ਹਨ, ਜਿਵੇਂ ਉਹਨਾਂ ਨੂੰ ਹੁਕਮੀ ਵਾਹਿਗੁਰੂ ਨੇ ਰੱਖਿਆ ਹੋਇਆ ਹੈ)।
- 'ਨਾਨਕ' ਮੁਹਰ-ਛਾਪ : ਹੇ ਠਾਕੁਰ ! ਜਿਸ ਜਿਸ ਕੰਮ ਵਿਚ ਤੁਸੀਂ ਲਾਉਂਦੇ ਹੋ, ਓਸੇ ਓਸੇ ਕੰਮ ਵਿਚ ਜੀਵਾਂ ਨੇ ਲੱਗਣਾ ਹੁੰਦਾ ਹੈ, ਪਰ (ਤ੍ਰਿਗੁਣੀ-ਜੀਵਾਂ ਵਿਚ ਵਿਆਪਕ ਹੁੰਦੇ ਹੋਏ ਵੀ) ਤੁਸੀਂ ਮਾਇਆ ਦੇ ਤਿੰਨਾਂ ਗੁਣਾਂ ਤੋਂ ਸਦਾ ਨਿਰਲੇਪ ਰਹਿੰਦੇ ਹੋ।੧੧।

**ਸਲੋਕੁ ॥**

**ਲਾਲ ਗੁਪਾਲ ਗੋਬਿੰਦ ਪ੍ਰਭ, ਗਹਿਰ ਗੰਭੀਰ ਅਥਾਹ ॥**
**ਦੂਸਰ ਨਾਹੀ ਅਵਰ ਕੋ, ਨਾਨਕ ਬੇਪਰਵਾਹ ॥੧॥**

**ਪਉੜੀ ॥**

**ਲਲਾ ਤਾ ਕੈ ਲਵੈ ਨ ਕੋਊ ॥**
**ਏਕਹਿ ਆਪਿ ਅਵਰ ਨਹ ਹੋਊ ॥**

ਹੋਵਨਹਾਰੁ ਹੋਤ ਸਦ ਆਇਆ॥
ਓਆ ਕਾ ਅੰਤੁ ਨ ਕਾਹੂ ਪਾਇਆ॥
ਕੀਟ ਹਸਤਿ ਮਹਿ ਪੂਰ ਸਮਾਨੇ॥
ਪ੍ਰਗਟ ਪੁਰਖ ਸਭ ਠਾਊ ਜਾਨੇ॥
ਜਾ ਕਉ ਦੀਨੋ ਹਰਿ ਰਸੁ ਅਪਨਾ॥
ਨਾਨਕ  ਗੁਰਮੁਖਿ ਹਰਿ ਹਰਿ ਤਿਹ ਜਪਨਾ॥੧੨॥

*ਉਚਾਰਣ-ਬੋਧ :*

ਤਾ, ਏਕਹਿ, ਜਾ, ਤਿਹ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਨਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਠਾਊ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

*ਪਦ ਅਰਥ :*

ਸਲੋਕੁ :

ਲਾਲ—ਪਿਆਰਾ। ਗੁਪਾਲ—ਪ੍ਰਿਥਵੀ ਦਾ ਪਾਲਣਹਾਰ। ਗੋਬਿੰਦ—ਪ੍ਰਿਥਵੀ ਦੇ ਜੀਵਾਂ ਦੀ ਬਿਰਥਾ ਜਾਨਣ ਵਾਲਾ। ਗਹਿਰ ਗੰਭੀਰ ਅਥਾਹ—ਅਤੀਅੰਤ ਡੂੰਘਾ, ਜਿਸ ਦੀ ਥਾਹ (ਡੂੰਘਾਈ) ਲੱਭੀ ਨਾ ਜਾ ਸਕੇ।

ਪਉੜੀ :

ਲਵੈ ਨ ਕੋਊ—ਉਸ ਦੇ ਬਰਾਬਰ ਦਾ ਕੋਈ ਨਹੀਂ। ਹੋਵਨਹਾਰੁ ਹੋਤ ਸਦ ਆਇਆ—ਜੋ ਸਦਾ ਹੁੰਦਾ ਆਇਆ ਹੈ, ਹੁਣ ਹੈ ਅਤੇ ਅਗੋਂ ਵੀ ਹੋਣ ਵਾਲਾ ਹੈ, ਭਾਵ ਤ੍ਰੈਕਾਲ ਹੋਂਦ ਹਸਤੀ ਵਾਲਾ ਹੈ। ਓਆ ਕਾ—ਉਸ ਦਾ। ਕਾਹੂ—ਕਿਸੇ ਵਲੋਂ। ਕੀਟ—ਕੀੜੀ। ਹਸਤਿ—ਹਾਥੀ। ਪੂਰ ਸਮਾਨੇ—ਸਮਾਨ ਰੂਪ ਵਿਚ ਵਿਆਪਕ ਹੋਇਆ ਪਿਆ ਹੈ। ਸਭ ਠਾਊ ਜਾਨੇ—ਸਾਰੀ ਥਾਈਂ ਜਾਣੇ ਜਾਂਦੇ ਹਨ। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋ ਕੇ। ਤਿਹ—ਉਸ ਵਲੋਂ।

*ਅਰਥ :*

ਸਲੋਕੁ :

- 'ਨਾਨਕ' ਮੁਹਰ-ਛਾਪ : ਉਸ ਪਿਆਰੇ, ਪ੍ਰਿਥਵੀ ਦੇ ਪਾਲਣਹਾਰ, ਪ੍ਰਿਥਵੀ

ਦੇ ਜੀਵ-ਜੰਤੂਆਂ ਦੀ ਬਿਰਥਾ ਜਾਨਣ ਵਾਲੇ, ਥਾਹ-ਰਹਿਤ ਅਤੀਅੰਤ ਡੂੰਘੇ ਅਤੇ ਚਿੰਤਾ-ਝੋਰੇ ਤੋਂ ਬੇਪਰਵਾਹ ਪ੍ਰਭੂ ਦੇ ਬਰਾਬਰ ਦਾ ਦੂਜਾ ਹੋਰ ਕੋਈ ਨਹੀਂ।

**ਪਉੜੀ :**

- 'ਲ' ਅੱਖਰ ਦੁਆਰਾ ਗੁਰ-ਉਪਦੇਸ਼ : ਉਸ (ਵਡ-ਸਮਰੱਥ ਵਾਹਿਗੁਰੂ) ਦੇ ਬਰਾਬਰ ਦਾ ਹੋਰ ਕੋਈ ਨਹੀਂ। (ਆਪਣੇ ਵਰਗਾ) ਉਹ ਇਕ ਆਪ ਹੀ ਹੈ, ਦੂਜਾ ਕੋਈ (ਉਸ ਵਰਗਾ) ਨਾ ਹੈ, ਨਾ ਹੋਏਗਾ।
- (ਸਦਾ-ਥਿਰ ਹੋਂਦ ਵਾਲਾ ਵਾਹਿਗੁਰੂ) ਸਦਾ ਹੁੰਦਾ ਆਇਆ ਹੈ, ਹੁਣ ਹੈ ਅਤੇ ਅੱਗੇ ਨੂੰ ਵੀ ਹੋਣ ਵਾਲਾ ਹੈ, ਭਾਵ, ਉਸ ਦੀ ਹੋਂਦ-ਹਸਤੀ ਤਿੰਨਾਂ ਹੀ ਕਾਲਾਂ (ਭੂਤ, ਵਰਤਮਾਨ ਅਤੇ ਭਵਿੱਖਤ) ਵਿਚ ਕਾਇਮ-ਦਾਇਮ ਹੈ। ਉਸ ਦਾ ਅੰਤ (ਹਦ-ਬੰਨਾ) ਕਿਸੇ ਵਲੋਂ ਵੀ ਨਹੀਂ ਪਾਇਆ ਜਾ ਸਕਦਾ।
- ਪ੍ਰਭੂ ਜੀ ਕੀੜੀ ਅਤੇ ਹਾਥੀ ਵਿਚ ਇਕ-ਸਮਾਨ ਵਿਆਪਕ ਹਨ। ਕਰਤਾ-ਪੁਰਖ ਜੀ (ਆਪਣੀ ਕੁਦਰਤਿ ਰਾਹੀਂ) ਪ੍ਰਤੱਖ ਹਨ ਅਤੇ ਸਭਨੀਂ ਥਾਈਂ ਪ੍ਰਤੱਖ ਹੀ ਜਾਣੀਦੇ ਹਨ।
- 'ਨਾਨਕ' ਮੁਹਰ-ਛਾਪ : ਜਿਸ ਮਨੁੱਖ ਨੂੰ ਕਰਤਾ-ਪੁਰਖ ਨੇ (ਗੁਰੂ ਦੀ ਰਾਹੀਂ) ਆਪਣਾ ਰਸ-ਰੂਪ ਹਰਿ-ਨਾਮ ਬਖ਼ਸ਼ਿਆ ਹੋਇਆ ਹੈ, ਓਸੇ ਵਲੋਂ ਹੀ ਗੁਰੂ ਦਾ ਅਨੁਸਾਰੀ ਹੋ ਕੇ (ਜੀਵਨ-ਪ੍ਰਯੰਤ) ਹਰਿ-ਨਾਮ ਦਾ ਜਾਪ ਜਪਿਆ ਜਾਂਦਾ ਹੈ।੧੨।

**ਸਲੋਕੁ ॥**

**ਆਤਮ ਰਸੁ ਜਿਹ ਜਾਨਿਆ, ਹਰਿ ਰੰਗ ਸਹਜੇ ਮਾਣੁ ॥**
**ਨਾਨਕ ਧਨਿ ਧਨਿ ਧੰਨਿ ਜਨ, ਆਏ ਤੇ ਪਰਵਾਣੁ ॥੧॥**

**ਪਉੜੀ ॥**

**ਆਇਆ ਸਫਲ ਤਾਹੂ ਕੋ ਗਨੀਐ ॥**
**ਜਾਸੁ ਰਸਨ ਹਰਿ ਹਰਿ ਜਸੁ ਭਨੀਐ ॥**
**ਆਇ ਬਸਹਿ ਸਾਧੂ ਕੈ ਸੰਗੇ ॥**
**ਅਨਦਿਨੁ ਨਾਮੁ ਧਿਆਵਹਿ ਰੰਗੇ ॥**

**ਆਵਤ ਸੋ ਜਨੁ ਨਾਮਹਿ ਰਾਤਾ॥**
**ਜਾ ਕਉ ਦਇਆ ਮਇਆ ਬਿਧਾਤਾ॥**
**ਏਕਹਿ ਆਵਨ ਫਿਰਿ ਜੋਨਿ ਨ ਆਇਆ॥**
**ਨਾਨਕ ਹਰਿ ਕੈ ਦਰਸਿ ਸਮਾਇਆ॥੧੩॥**

***ਉਚਾਰਣ-ਬੋਧ :***

ਜਿਹ, ਨਾਮਹਿ, ਏਕਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ। ਸਹਜੇ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ। ਬਸਹਿ, ਧਿਆਵਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਆਤਮ ਰਸੁ—ਆਪਣੇ ਅਸਲੇ (ਆਪੇ) ਦੀ ਪਛਾਣ ਦਾ ਅਨੰਦ। ਜਿਹ—ਜਿਨ੍ਹਾਂ ਨੇ। ਧੰਨਿ—ਧੰਨਤਾ-ਜੋਗ।

**ਪਉੜੀ :**

ਆਇਆ—ਸੰਸਾਰ ਉਤੇ ਜਨਮ ਲਿਆ। ਤਾਹੂ ਕੋ—ਤਿਸ ਦਾ। ਗਨੀਐ—ਸਮਝਣਾ ਚਾਹੀਦਾ ਹੈ। ਜਾਸੁ—ਜਿਸ ਦੀ। ਭਨੀਐ—ਉਚਾਰਿਆ ਜਾਂਦਾ ਹੈ। ਆਇ—(ਸੰਸਾਰ ਉਤੇ) ਆ (ਜਨਮ ਲੈ) ਕੇ। ਸਾਧੂ—ਸਾਧੂ-ਸਤਿਗੁਰੂ। ਅਨਦਿਨੁ—ਨਿਤਾਪ੍ਰਤਿ। ਰੰਗੇ—ਪਿਆਰ ਨਾਲ। ਬਿਧਾਤਾ—ਸਿਰਜਨਹਾਰ ਪ੍ਰਭੂ। ਦਰਸਿ—ਸਰੂਪ ਵਿਚ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਜਿਨ੍ਹਾਂ ਜੀਵਾਂ ਨੇ ਆਪਣੇ ਅਸਲੇ ਦੀ ਪਛਾਣ ਕਰ ਕੇ ਉਸ ਵਿਚ ਲੀਨ ਹੋਣ ਦਾ ਅਨੰਦ ਜਾਣਿਆ ਹੈ, ਅਤੇ ਆਤਮ-ਗਿਆਨ ਦੀ ਬਰਕਤ ਸਦਕਾ ਹਰੀ-ਪ੍ਰਭੂ ਦਾ ਪਿਆਰ-ਰੰਗ ਮਾਣਿਆ ਹੈ, ਉਹ ਧੰਨਤਾ-ਜੋਗ ਹਨ, ਧੰਨਤਾ-ਜੋਗ ਹਨ, ਧੰਨਤਾ-ਜੋਗ ਹਨ, ਸੰਸਾਰ ਉਤੇ ਉਹ ਆਏ ਹੋਏ ਪਰਵਾਨ ਹਨ।

ਪਉੜੀ :

- ਸੰਸਾਰ ਉਤੇ ਆਇਆ (ਜਨਮ ਲਿਆ) ਉਸੇ ਦਾ ਸਫਲਾ ਸਮਝਣਾ ਚਾਹੀਦਾ ਹੈ, ਜਿਸ ਦੀ ਰਸਨਾ ਤੋਂ (ਨਿਰੰਤਰ) ਹਰੀ ਦਾ ਹਰਿ-ਜਸ ਉਚਾਰਨ ਕੀਤਾ ਜਾਂਦਾ ਹੈ।
- (ਅਜਿਹੇ ਵਡਭਾਗੇ ਜੀਵ) ਸੰਸਾਰ ਉਤੇ ਆ (ਜਨਮ ਲੈ) ਕੇ ਜੀਵਨ-ਪ੍ਰਯੰਤ ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਹੀ ਵਸਦੇ ਹਨ ਅਤੇ ਨਿਤਾਪ੍ਰਤਿ ਪਿਆਰ ਨਾਲ ਨਾਮ ਧਿਆਉਂਦੇ ਰਹਿੰਦੇ ਹਨ।
- ਉਹ ਮਨੁੱਖ ਹੀ ਸੰਸਾਰ ਉਤੇ ਸਹੀ ਅਰਥਾਂ ਵਿਚ ਆਇਆ ਜਾਣੋ, ਜੋ ਸਦਾ ਨਾਮ ਵਿਚ ਮਖ਼ਮੂਰ (ਮਸਤ) ਰਹਿੰਦਾ ਹੈ। (ਪਰ ਨਾਮ ਵਿਚ ਰੱਤਾ ਉਹ ਹੀ ਰਹਿ ਸਕਦਾ ਹੈ) ਜਿਸ ਉਤੇ ਸਿਰਜਨਹਾਰ ਦੀ ਦਇਆ ਅਤੇ ਮਿਹਰ ਹੁੰਦੀ ਹੈ।
- ਅਜਿਹੇ ਨਾਮ-ਅਭਿਆਸੀ ਦਾ ਸੰਸਾਰ ਉਤੇ ਆਉਣਾ (ਭਾਵ, ਜੰਮਣਾ) ਕੇਵਲ ਇਕੋ ਵਾਰੀ ਹੁੰਦਾ ਹੈ ਉਸ ਦਾ ਫਿਰ ਫਿਰ ਜੂਨਾਂ ਵਿਚ ਆਉਣਾ ਨਹੀਂ ਹੁੰਦਾ। 'ਨਾਨਕ' ਮੁਹਰ-ਛਾਪ : ਉਹ ਜੀਵਨ ਵਿਚ ਵਿਚਰਦਿਆਂ ਪ੍ਰਭੂ ਦੇ ਸਰੂਪ ਵਿਚ ਲੀਨ (ਇਕ-ਮਿਕ) ਹੋਇਆ ਰਹਿੰਦਾ ਹੈ।੧੩।

**ਸਲੋਕੁ ॥**

**ਯਾਸੁ ਜਪਤ ਮਨਿ ਹੋਇ ਅਨੰਦੁ, ਬਿਨਸੈ ਦੂਜਾ ਭਾਉ ॥**
**ਦੂਖ ਦਰਦ ਤ੍ਰਿਸਨਾ ਬੁਝੈ, ਨਾਨਕ ਨਾਮਿ ਸਮਾਉ ॥੧॥**

**ਪਉੜੀ ॥**

**ਯਯਾ ਜਾਰਉ ਦੁਰਮਤਿ ਦੋਊ ॥**
**ਤਿਸਹਿ ਤਿਆਗਿ ਸੁਖ ਸਹਜੇ ਸੋਊ ॥**
**ਯਯਾ ਜਾਇ ਪਰਹੁ ਸੰਤ ਸਰਨਾ ॥**
**ਜਿਹ ਆਸਰ ਇਆ ਭਵਜਲੁ ਤਰਨਾ ॥**
**ਯਯਾ ਜਨਮਿ ਨ ਆਵੈ ਸੋਊ ॥**
**ਏਕ ਨਾਮ ਲੇ ਮਨਹਿ ਪਰੋਊ ॥**
**ਯਯਾ ਜਨਮੁ ਨ ਹਾਰੀਐ, ਗੁਰ ਪੂਰੇ ਕੀ ਟੇਕ ॥**
**ਨਾਨਕ ਤਿਹ ਸੁਖੁ ਪਾਇਆ, ਜਾ ਕੈ ਹੀਅਰੈ ਏਕ ॥੧੪॥**

***ਉਚਾਰਣ-ਬੋਧ :***

ਸਮਾਉ, ਜਾਰਉ, ਤਿਸਹਿ, ਜਿਹ, ਮਨਹਿ, ਤਿਹ, ਜਾ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਸਹਜੇ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਯਾਸੁ—ਜਿਸ ਨੂੰ। ਬਿਨਸੈ—ਨਾਸ ਹੋ ਜਾਂਦਾ ਹੈ। ਦੂਜਾ ਭਾਉ—ਦ੍ਵੈਤਾ-ਭਾਵ। ਨਾਮਿ ਸਮਾਉ—ਨਾਮ ਦੁਆਰਾ ਨਾਮੀ ਵਿਚ ਸਮਾਉਣਾ (ਸਮਾਈ) ਹੋ ਜਾਂਦਾ ਹੈ।

**ਪਉੜੀ :**

ਜਾਰਉ—ਸਾੜ ਸੁੱਟੋ। ਦੁਰਮਤਿ—ਖੋਟੀ ਮਤਿ। ਦੋਊ—ਦ੍ਵੈਤਾ-ਭਾਵ। ਤਿਸਹਿ—ਤਿਸਨੂੰ। ਸੁਖ ਸਹਜੇ ਸੋਊ—ਸਹਜ-ਸੁਖ ਵਿਚ ਸਵਣਾ (ਟਿਕਾਣਾ) ਹੋ ਜਾਂਦਾ ਹੈ। ਸੰਤ ਸਰਨਾ—ਸੰਤ-ਸਤਿਗੁਰੂ ਦੀ ਸ਼ਰਨੀ। ਜਿਹ ਆਸਰ—ਜਿਸ ਦੇ ਆਸਰੇ। ਭਵਜਲੁ—ਸੰਸਾਰ-ਸਮੁੰਦਰ। ਜਨਮਿ—ਜਨਮ-ਮਰਨ ਵਿਚ। ਸੋਊ—ਉਹ ਮਨੁੱਖ। ਮਨਹਿ ਪਰੋਊ—ਮਨ ਵਿਚ ਪ੍ਰੋ ਲੈਂਦਾ ਹੈ। ਤਿਹ—ਤਿਸ ਨੇ। ਹੀਅਰੈ—ਹਿਰਦੇ ਵਿਚ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਜਿਸ (ਵਾਹਿਗੁਰੂ ਦੇ ਨਾਮ) ਨੂੰ ਜਪਦਿਆਂ ਮਨ ਵਿਚ ਅਨੰਦ ਪੈਦਾ ਹੋ ਜਾਂਦਾ ਹੈ, ਅਤੇ ਦ੍ਵੈਤਾ-ਭਾਵ (ਇਕ ਪਰਮੇਸਰ ਨੂੰ ਛੱਡ ਕੇ ਕਿਸੇ ਹੋਰ ਨਾਲ ਲਗਾਉ) ਨਾਸ ਹੋ ਜਾਂਦਾ ਹੈ, ਮਾਇਕੀ ਪਦਾਰਥਾਂ ਦੀ ਹਿੜਬਸ ਕਾਰਨ ਉਪਜਿਆ ਦੁਖ-ਦਰਦ ਮਿਟ ਜਾਂਦਾ ਹੈ, ਅਤੇ ਨਾਮ (ਜਾਪ) ਦੁਆਰਾ ਨਾਮੀ-ਵਾਹਿਗੁਰੂ ਵਿਚ ਸਮਾਈ ਹੋ ਜਾਂਦੀ ਹੈ, ਉਸ ਦੇ ਨਾਮ ਵਿਚ ਸਦਾ ਲਿਵ-ਲੀਨ ਰਹਿਣਾ ਚਾਹੀਦਾ ਹੈ।

**ਪਉੜੀ :**

- 'ਯ' ਅੱਖਰ ਦੁਆਰਾ ਗੁਰ ਉਪਦੇਸ਼ : ਖੋਟੀ-ਮਤਿ, ਜੋ ਦ੍ਵੈਤਾ-ਭਾਵ ਦਾ ਮੂਲ ਕਾਰਨ ਹੈ, ਨੂੰ ਸਾੜ ਸੁੱਟੋ, ਇਸ (ਖੋਟੀ-ਮਤਿ) ਨੂੰ ਮਗਰੋਂ ਲਾਹ ਕੇ ਸਹਜ-ਸੁਖ

(ਸੁਖਦਾਈ ਗਿਆਨ-ਮਈ ਅਵਸਥਾ) ਵਿਚ ਟਿਕਾਅ (ਨਿਵਾਸ) ਹੋ ਜਾਂਦਾ ਹੈ।

- 'ਯ' ਅੱਖਰ ਦੁਆਰਾ ਗੁਰ-ਉਪਦੇਸ਼ : ਸੰਤ-ਸਤਿਗੁਰੂ ਦੀ ਸ਼ਰਨੀ ਜਾ ਪਵੋ, ਜਿਸ (ਸਤਿਗੁਰੂ) ਦੇ ਆਸਰੇ ਇਹ ਸੰਸਾਰ-ਸਮੁੰਦਰ ਤਰਿਆ ਜਾ ਸਕਦਾ ਹੈ।
- 'ਯ' ਅੱਖਰ ਦੁਆਰਾ ਸਤਿਗੁਰੂ ਜੀ ਸੋਝੀ ਬਖ਼ਸ਼ਦੇ ਹਨ, ਉਹ ਮਨੁੱਖ, ਜੋ ਇਕ ਵਾਹਿਗੁਰੂ ਦਾ ਨਾਮ (ਗੁਰੂ ਤੋਂ) ਪ੍ਰਾਪਤ ਕਰ ਕੇ ਮਨ ਵਿਚ ਪ੍ਰੋ ਲੈਂਦਾ ਹੈ, ਉਹ ਜੰਮਣ (ਮਰਨ ਦੇ ਗੇੜ) ਵਿਚ ਨਹੀਂ ਆਉਂਦਾ।
- 'ਯ' ਅੱਖਰ ਦੁਆਰਾ ਗੁਰ-ਉਪਦੇਸ਼ : ਪੂਰੇ ਗੁਰੂ ਦੀ ਟੇਕ (ਆਸਰਾ) ਲਇਆਂ (ਅਮੋਲਕ ਮਨੁੱਖਾ-) ਜਨਮ ਜੂਏ ਦੀ ਬਾਜ਼ੀ ਵਿਚ ਨਹੀਂ ਹਾਰੀਦਾ। 'ਨਾਨਕ' ਮੁਹਰ-ਛਾਪ : ਉਸ ਮਨੁੱਖ ਨੇ ਹੀ (ਜੀਵਨ ਵਿਚ) ਆਤਮ ਸੁਖ ਪ੍ਰਾਪਤ ਕੀਤਾ ਹੈ, ਜਿਸ ਦੇ ਹਿਰਦੇ ਵਿਚ ਕੇਵਲ ਇਕ (ਦੀ ਹੀ ਟੇਕ) ਹੈ।੧੪।

**ਸਲੋਕੁ ॥**

**ਅੰਤਰਿ ਮਨ ਤਨ ਬਸਿ ਰਹੇ, ਈਤ ਊਤ ਕੇ ਮੀਤ ॥**
**ਗੁਰਿ ਪੂਰੈ ਉਪਦੇਸਿਆ, ਨਾਨਕ ਜਪੀਐ ਨੀਤ ॥੧॥**

**ਪਉੜੀ ॥**

**ਅਨਦਿਨੁ ਸਿਮਰਹੁ ਤਾਸੁ ਕਉ, ਜੋ ਅੰਤਿ ਸਹਾਈ ਹੋਇ ॥**
**ਇਹ ਬਿਖਿਆ ਦਿਨ ਚਾਰਿ ਛਿਅ, ਛਾਡਿ ਚਲਿਓ ਸਭੁ ਕੋਇ ॥**
**ਕਾ ਕੋ ਮਾਤ ਪਿਤਾ ਸੁਤ ਧੀਆ।**
**ਗ੍ਰਿਹ ਬਨਿਤਾ ਕਛੁ ਸੰਗਿ ਨ ਲੀਆ ॥**
**ਐਸੀ ਸੰਚਿ ਜੁ ਬਿਨਸਤ ਨਾਹੀ ॥**
**ਪਤਿ ਸੇਤੀ ਅਪੁਨੈ ਘਰਿ ਜਾਹੀ ॥**
**ਸਾਧਸੰਗਿ ਕਲਿ ਕੀਰਤਨੁ ਗਾਇਆ ॥**
**ਨਾਨਕ ਤੇ ਤੇ ਬਹੁਰਿ ਨ ਆਇਆ ॥੧੫॥**

***ਉਚਾਰਣ-ਬੋਧ :***

ਕਉ—ਉਚਾਰਨ 'ਕੌ'।

ਛਿਅ—ਅੰਤਲਾ 'ਅ' ਅਰੰਭਕ (ਿ) ਦੀ ਧੁਨੀ ਦੇ ਲਮਕਾਅ ਵਜੋਂ ਹੈ। ਉਚਾਰਣ 'ਛੇ' ਵਾਂਗ।

ਕਾ, ਧੀਆ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

ਜਾਹੀ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਈਤ ਊਤ—ਏਥੇ, ਓਥੇ, ਭਾਵ, ਲੋਕ-ਪਰਲੋਕ।

**ਪਉੜੀ :**

ਅਨਦਿਨੁ—ਨਿਤਾ ਪ੍ਰਤਿ, ਹਰ ਸਮੇਂ। ਤਾਸੁ ਕਉ—ਉਸ ਨੂੰ। ਬਿਖਿਆ—ਮਾਇਆ। ਦਿਨ ਚਾਰਿ ਛਿਅ—ਦਸ ਦਿਨ, ਭਾਵ ਥੋੜੇ ਜਿਹੇ ਦਿਨ। ਕਾ ਕੋ—ਕਿਸ ਦਾ ? ਸੁਤ—ਪੁੱਤਰ। ਧੀਆ—ਧੀ, ਪੁੱਤਰੀ। ਗ੍ਰਿਹ ਬਨਿਤਾ—ਘਰ ਦੀ ਨਾਰਿ, ਵਹੁਟੀ। ਸੰਚਿ—ਇਕੱਤ੍ਰ ਕਰ। ਬਿਨਸਤ ਨਾਹੀ—ਜੋ ਨਾਸ ਨਹੀਂ ਹੁੰਦੀ। ਪਤਿ ਸੇਤੀ—ਇੱਜ਼ਤ ਨਾਲ। ਕਲਿ—ਕਲਜੁਗ ਵਿਚ। ਤੇ ਤੇ—ਉਹ ਉਹ (ਬਹੁ-ਵਚਨ)। ਬਹੁਰਿ—ਫਿਰ। ਨ ਆਇਆ—ਨਹੀਂ ਆਏ ['ਆਇਆ' ਕ੍ਰਿਆ 'ਆਏ+ਆ' ਦਾ ਸੰਖਿਪਤ ਕਾਵਿਕ ਰੂਪ ਹੈ।]

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਪੂਰੇ ਗੁਰੂ ਨੇ ਉਪਦੇਸ਼ ਦਿੱਤਾ ਹੈ, ਹੇ ਭਾਈ! ਏਥੇ ਓਥੇ ਭਾਵ ਲੋਕ-ਪਰਲੋਕ ਦੇ ਮਿੱਤਰ-ਪ੍ਰਭੂ ਜੀ ਤਨ ਵਿਚਲੇ ਮਨ ਅੰਦਰ ਹੀ ਵਸ ਰਹੇ ਹਨ (ਉਹਨਾਂ ਦੀ ਹਜ਼ੂਰੀ ਵਿਚ) ਨਿਤਾ-ਪ੍ਰਤਿ ਹੀ ਉਹਨਾਂ ਦਾ ਜਾਪ ਜਪਣਾ ਚਾਹੀਦਾ ਹੈ।

**ਪਉੜੀ :**

- ਹੇ ਭਾਈ! ਨਿਤਾ-ਪ੍ਰਤਿ, ਭਾਵ, ਹਰ ਸਮੇਂ ਉਸ (ਪਰਮ-ਹਿਤੈਸ਼ੀ ਪ੍ਰਭੂ) ਨੂੰ ਹੀ ਸਿਮਰੋ, ਜੋ ਅੰਤ ਸਮੇਂ ਸਹਾਈ ਹੁੰਦਾ ਹੈ, ਇਹ ਮਾਇਆ ਦਸ-ਕੁ-ਦਿਨ ਭਾਵ, ਥੋੜੇ ਸਮੇਂ ਲਈ ਹੀ ਸਾਥ ਨਿਭਦੀ ਹੈ, ਹਰ ਕੋਈ ਇਸ ਨੂੰ ਏਥੇ ਹੀ ਛੱਡ ਕੇ ਸੰਸਾਰ ਤੋਂ ਕੂਚ ਕਰ ਗਿਆ ਹੈ।

- ਮਾਤਾ, ਪਿਤਾ, ਪੁੱਤਰ, ਧੀ ਆਦਿਕ (ਇਹਨਾਂ ਵਿਚੋਂ) ਕੌਣ ਕਿਸੇ ਦਾ (ਸਾਥੀ) ਹੈ ? ਭਾਵ, ਕੋਈ ਕਿਸੇ ਦਾ ਸਾਥੀ ਨਹੀਂ। (ਸੰਸਾਰ ਤੋਂ ਚਲਾਣਾ ਕਰਨ ਲਗਿਆਂ) ਘਰ ਦੀ ਨਾਰਿ (ਵਹੁਟੀ) ਜਾਂ ਹੋਰ ਕੁਝ ਵੀ ਕਿਸੇ ਨੇ ਨਾਲ ਨਹੀਂ ਖੜਿਆ।
- ਹੇ ਭਾਈ ! ਅਜਿਹੀ ਸੰਪਤੀ ਇਕੱਤ੍ਰ ਕਰ, ਜੋ ਕਦੇ ਨਾਸ਼ ਹੋਣ ਵਾਲੀ ਨਹੀਂ, ਇਸ ਤਰ੍ਹਾਂ ਤੂੰ ਇੱਜ਼ਤ-ਆਬਰੋ ਨਾਲ ਆਪਣੇ ਅਸਲੀ ਪਰਲੋਕ-ਘਰ ਵਿਚ ਜਾਏਂਗਾ।
- 'ਨਾਨਕ' ਮੁਹਰ-ਛਾਪ : ਜਿਨ੍ਹਾਂ (ਵਡਭਾਗੇ ਮਨੁੱਖਾਂ) ਨੇ ਕਲਜੁਗ ਅੰਦਰ ਸਾਧ-ਸੰਗਤਿ ਵਿਚ ਜੁੜ ਕੇ (ਜੀਵਨ-ਪ੍ਰਯੰਤ ਪ੍ਰਭੂ ਦਾ) ਕੀਰਤਨ (ਜਸ) ਗਾਵਿਆ ਹੈ, ਉਹ ਉਹ (ਅਜਿਹੇ ਸਾਰੇ) ਫਿਰ ਜਨਮ-ਮਰਨ ਦੇ ਗੇੜ ਵਿਚ ਨਹੀਂ ਆਏ।੧੫।

**ਸਲੋਕੁ ॥**

**ਅਤਿ ਸੁੰਦਰ ਕੁਲੀਨ ਚਤੁਰ, ਮੁਖਿ ਙਿਆਨੀ ਧਨਵੰਤ ॥**
**ਮਿਰਤਕ ਕਹੀਅਹਿ ਨਾਨਕਾ ਜਿਹ ਪ੍ਰੀਤਿ ਨਹੀ ਭਗਵੰਤ ॥੧॥**

**ਪਉੜੀ ॥**

**ਙੰਙਾ ਖਟੁ ਸਾਸਤ੍ਰ ਹੋਇ ਙਿਆਤਾ ॥**
**ਪੂਰਕੁ ਕੁੰਭਕ ਰੇਚਕ ਕਰਮਾਤਾ ॥**
**ਙਿਆਨ ਧਿਆਨ ਤੀਰਥ ਇਸਨਾਨੀ ॥**
**ਸੋਮਪਾਕ ਅਪਰਸ ਉਦਿਆਨੀ ॥**
**ਰਾਮ ਨਾਮ ਸੰਗਿ ਮਨਿ ਨਹੀ ਹੇਤਾ ॥**
**ਜੋ ਕਛੁ ਕੀਨੋ ਸੋਊ ਅਨੇਤਾ ॥**
**ਉਆ ਤੇ ਊਤਮੁ ਗਨਉ ਚੰਡਾਲਾ ॥**
**ਨਾਨਕ ਜਿਹ ਮਨਿ ਬਸਹਿ ਗੁਪਾਲਾ ॥੧੬॥**

***ਉਚਾਰਣ-ਬੋਧ :***

ਕਹੀਅਹਿ, ਬਸਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।
ਜਿਹ—ਉਚਾਰਣ ਨਾਸਿਕਤਾ ਬਿਨਾ।
ਗਨਉ—ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਅਤਿ ਸੁੰਦਰ—ਬਹੁਤ ਖ਼ੂਬਸੂਰਤ। ਕੁਲੀਨ—ਸ੍ਰੇਸ਼ਟ ਕੁਲ (ਖ਼ਾਨਦਾਨ) ਵਾਲੇ। ਚਤੁਰ—ਸਿਆਣੇ। ਮੁਖਿ ਙਿਆਨੀ—ਮੂੰਹੋਂ ਗਿਆਨ ਘੋਟਣ ਵਾਲੇ, ਸ੍ਰੇਸ਼ਟ ਬੁਲਾਰੇ। ਮਿਰਤਕ—ਮੁਰਦਾ। ਜਿਹ—ਜਿਨ੍ਹਾਂ ਅੰਦਰ। ਭਗਵੰਤ—ਭਗਵਾਨ ਦੀ।

**ਪਉੜੀ :**

ਖਟੁ ਸਾਸਤ੍ਰ—ਛੇ ਸ਼ਾਸਤਰ। [ਸਾਂਖ, ਨਿਆਇ, ਵੈਸ਼ੇਸ਼ਿਕ, ਮੀਮਾਂਸਾ, ਯੋਗ ਅਤੇ ਵੇਦਾਂਤ ਛੇ ਸ਼ਾਸਤਰਾਂ ਦੇ ਕਰਤਾ : ਕਪਿਲ, ਗੌਤਮ, ਕਣਾਦ, ਜੈਮਨੀ, ਪਤੰਜਲੀ ਅਤੇ ਬਿਆਸ।] ਙਿਆਤਾ—ਗਿਆਤਾ (ਜਾਣੂ)। ਪੂਰਕੁ—ਪ੍ਰਾਣਾਯਾਮ ਸਮੇਂ ਸੁਆਸਾਂ ਨੂੰ ਵਿਧੀ-ਪੂਰਬਕ ਅੰਦਰ ਖਿੱਚਣ ਦੀ ਕ੍ਰਿਆ। ਕੁੰਭਕ—ਸੁਆਸਾਂ ਨੂੰ ਵਿਧੀ-ਪੂਰਬਕ ਅੰਦਰ ਰੋਕੀ ਰੱਖਣ ਦੀ ਕ੍ਰਿਆ। ਰੇਚਕ—ਸੁਆਸਾਂ ਨੂੰ ਵਿਧੀ ਪੂਰਬਕ ਬਾਹਰ ਕੱਢਣ ਦੀ ਕ੍ਰਿਆ। ਕਰਮਾਤਾ [ਸੰਧੀ, ਕਰਮ-ਮਾਤਾ] ਕਰਮ-ਕਾਂਡ ਵਿਚ ਖੱਚਤ। ਸੋਮਪਾਕ—ਆਪਣੇ ਹੱਥੀਂ ਭੋਜਨ ਤਿਆਰ ਕਰ ਕੇ ਖਾਣ ਵਾਲਾ। ਅਪਰਸ—ਜੋ ਕਿਸੇ ਨੂੰ ਆਪਣੇ ਨਾਲ ਛੂਹਣ ਨਾ ਦੇਵੇ। ਉਦਿਆਨੀ—ਜੰਗਲ ਬੀਆਬਾਨ ਵਿਚ ਵੱਸਣ ਵਾਲਾ। ਮਨਿ ਨਹੀ ਹੇਤਾ—ਮਨ ਕਰਕੇ ਪਿਆਰ ਕਰਨ ਵਾਲਾ ਨਹੀਂ। ਅਨੇਤਾ—ਅਨੀਤਾ, ਕੁਰੀਤਾ, ਅਯੋਗ। ਊਆ ਤੇ—ਉਸ ਤੋਂ। ਊਤਮੁ—ਸ੍ਰੇਸ਼ਟ। ਚੰਡਾਲਾ—(ਨੀਵੀਂ ਜਾਤਿ ਅਤੇ ਨੀਵੀਂ ਕ੍ਰਿਤ ਵਾਲਾ)। ਗਨਉ—ਗਿਣੋ, ਸਮਝੋ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਜਿਨ੍ਹਾਂ ਮਨੁੱਖਾਂ ਅੰਦਰ ਵਾਹਿਗੁਰੂ ਦੀ ਪ੍ਰੀਤੀ ਨਹੀਂ, ਉਹ ਭਾਵੇਂ ਬੜੇ ਖ਼ੂਬਸੂਰਤ ਸਰੂਪ ਵਾਲੇ, ਉੱਚੀ ਕੁਲ ਵਾਲੇ, ਵੱਡੀ ਸਿਆਣਪ ਵਾਲੇ, ਮੂੰਹੋਂ ਵਚਿਤ੍ਰ ਗਿਆਨ-ਚਰਚਾ ਕਰਨ ਵਾਲੇ, ਵੱਡੇ ਧਨਾਢ ਹੋਣ, (ਆਤਮਿਕ ਤੌਰ 'ਤੇ) ਮੁਰਦੇ ਕਹੀਦੇ ਹਨ।

ਪਉੜੀ :

- 'ਛ' ਅੱਖਰ ਦੁਆਰਾ ਗੁਰ-ਉਪਦੇਸ਼ : ਕੋਈ ਭਾਵੇਂ ਛੇ ਸ਼ਾਸਤ੍ਰਾਂ ਦਾ ਪੰਡਿਤ ਹੋਵੇ, ਪ੍ਰਾਣਾਯਾਮ ਦੀਆਂ ਤਿੰਨਾਂ ਮੁਦ੍ਰਾ; ਵਿਧੀ ਪੂਰਬਕ ਸੁਆਸਾਂ ਨੂੰ ਅੰਦਰ ਖਿੱਚਣ ਦੀ ਕ੍ਰਿਆ, ਸੁਆਸਾਂ ਨੂੰ ਅੰਦਰ ਰੋਕਣ ਦੀ ਕ੍ਰਿਆ ਅਤੇ ਸੁਆਸਾਂ ਨੂੰ ਬਾਹਰ ਕੱਢਣ ਦੀ ਕ੍ਰਿਆ ਦਾ ਕਰਮ-ਕਾਂਡੀ ਹੋਵੇ।
- ਵੇਦਾਂ-ਸ਼ਾਸਤ੍ਰਾਂ ਦੀ ਗਿਆਨ-ਚਰਚਾ ਕਰਨ ਅਤੇ ਧਿਆਨ-ਸਮਾਧੀ ਲਾਉਣ ਵਿਚ ਪ੍ਰਬੀਨ ਹੋਵੇ ਸਾਰੇ ਤੀਰਥਾਂ ਦਾ ਇਸ਼ਨਾਨੀ ਹੋਵੇ, ਆਪਣੇ ਹੱਥੀਂ ਭੋਜਨ ਤਿਆਰ ਕਰ ਖਾਣ ਵਾਲਾ ਹੋਵੇ। (ਫੋਕੀ, ਵਿਖਾਵੇ ਦੀ ਸੁੱਚਮਤਾ ਕਾਰਨ) ਕਿਸੇ ਨੂੰ ਆਪਣੇ ਨਾਲ ਛੁਹਣ ਨਾ ਦੇਵੇ, ਜੰਗਲ ਬੀਆਬਾਨ ਵਿਚ ਇਕਾਂਤ ਦਾ ਵਾਸੀ ਹੋਵੇ।
- ਜੇ ਰਾਮ-ਨਾਮ ਨਾਲ ਮਨ ਕਰਕੇ ਪਿਆਰ ਕਰਨ ਵਾਲਾ ਨਾ ਹੋਵੇ ਤਾਂ (ਵਿਖਾਵੇ ਦੇ ਕਰਮਾਂ-ਧਰਮਾਂ ਸੰਬੰਧੀ) ਜੋ ਕੁਝ ਉਸ ਵਲੋਂ ਕੀਤਾ ਗਿਆ ਹੋਵੇ, ਸਾਰੇ ਦਾ ਸਾਰਾ ਅਯੋਗ ਹੀ ਜਾਣੋ।
- 'ਨਾਨਕ' ਮੁਹਰ-ਛਾਪ : ਉਸ (ਕਰਮ-ਕਾਂਡੀ ਮਨੁੱਖ) ਤੋਂ ਉਸ ਨੀਵੀਂ ਜਾਤਿ ਅਤੇ ਨੀਵੀਂ ਕ੍ਰਿਤ ਦੇ ਮਨੁੱਖ ਨੂੰ ਸ੍ਰੇਸ਼ਟ ਜਾਣੋ, ਜਿਸ ਦੇ ਮਨ ਵਿਚ ਗੋਪਾਲ-ਪ੍ਰਭੂ ਜੀ ਵਸਦੇ ਹੋਣ।੧੯।

**ਸਲੋਕੁ ॥**

**ਕੁੰਟ ਚਾਰਿ ਦਹ ਦਿਸਿ ਭ੍ਰਮੇ ਕਰਮ ਕਿਰਤਿ ਕੀ ਰੇਖ ॥**
**ਸੂਖ ਦੂਖ ਮੁਕਤਿ ਜੋਨਿ ਨਾਨਕ ਲਿਖਿਓ ਲੇਖ ॥੧॥**

**ਪਵੜੀ ॥**

**ਕਕਾ ਕਾਰਨ ਕਰਤਾ ਸੋਊ ॥**
**ਲਿਖਿਓ ਲੇਖੁ ਨ ਮੇਟਤ ਕੋਊ ॥**
**ਨਹੀ ਹੋਤ ਕਛੁ ਦੋਊ ਬਾਰਾ ॥**
**ਕਰਨੈਹਾਰੁ ਨ ਭੂਲਨਹਾਰਾ ॥**
**ਕਾਹੂ ਪੰਥੁ ਦਿਖਾਰੈ ਆਪੈ ॥**
**ਕਾਹੂ ਉਦਿਆਨ ਭ੍ਰਮਤ ਪਛੁਤਾਪੈ ॥**

**ਆਪਨ ਖੇਲੁ ਆਪ ਹੀ ਕੀਨੋ ॥**
**ਜੋ ਜੋ ਦੀਨੋ ਸੁ ਨਾਨਕ ਲੀਨੋ ॥੧੭॥**

***ਉਚਾਰਣ-ਬੋਧ :***

ਦਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਕੁੰਟ ਚਾਰਿ--ਚਾਰੇ ਤਰਫ਼ਾਂ। ਦਹ ਦਸਿ—ਦਸ ਦਿਸ਼ਾਵਾਂ [ਚਾਰ ਤਰਫ਼ਾਂ, ਚਾਰ ਉਹਨਾਂ ਵਿਚਕਾਰਲੇ ਕੋਨੇ ਅਤੇ ਉਪਰ ਥੱਲੇ]। ਕਰਮ ਕਿਰਤਿ ਕੀ ਰੇਖ—ਧੁਰ ਤੋਂ ਕਿਰਤ ਵਿਚ ਪਈ ਕਰਮ-ਰੇਖ।

**ਪਵੜੀ :**

ਕਕਾ—'ਕ' ਅੱਖਰ ਦੁਆਰਾ ਗੁਰ-ਉਪਦੇਸ਼। ਕਾਰਨ ਕਰਤਾ—ਸਬੱਬ ਬਣਾਉਣ (ਢੋਅ ਢੁਕਾਉਣ) ਵਾਲਾ। ਸੋਊ—ਉਹ ਸਿਰਜਨਹਾਰ। ਪੰਥੁ—ਰਸਤਾ। ਉਦਿਆਨ—ਜੰਗਲ ਬੀਆਬਾਨ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : (ਕਰਤਾ-ਪੁਰਖ ਵਲੋਂ ਮੱਥੇ ਉਤੇ ਪਾਏ) ਜੀਵਨ ਵਿਚ ਕਮਾਏ ਜਾਣ ਵਾਲੇ ਕਰਮਾਂ ਦੇ ਬਿਓਰੇ ਦੀ ਰੇਖ (ਲਿਖਤ) ਅਧੀਨ ਹੀ ਜੀਵ, ਜੀਵਨ ਵਿਚ ਚਹੁੰਆਂ ਤਰਫ਼ਾਂ (ਪੂਰਬ, ਪੱਛਮ, ਉੱਤਰ, ਦੱਖਣ) ਅਤੇ ਦਸੀਂ ਪਾਸੀਂ ਭਟਕਦਾ ਫਿਰਦਾ ਹੈ। ਸੁਖ, ਦੁਖ, ਜੂਨਾਂ ਦਾ ਵਾਸਾ ਅਤੇ ਇਸ ਸਭ ਕਾਸੇ ਤੋਂ ਛੁਟਕਾਰੇ ਸੰਬੰਧੀ (ਹਰੇਕ ਜੀਵ ਦੇ ਮੱਥੇ ਉੱਤੇ ਵਿਧਾਤਾ ਵਲੋਂ) ਕਿਰਤ-ਲੇਖ ਲਿਖਿਆ ਹੋਇਆ ਹੁੰਦਾ ਹੈ।

**ਪਵੜੀ :**

- 'ਕ' ਅੱਖਰ ਦੁਆਰਾ ਗੁਰ-ਉਪਦੇਸ਼ : ਸਾਰੇ ਜਗਤ-ਵਰਤਾਰੇ ਦੇ ਸਬੱਬ ਬਣਾਉਣ (ਢੋਅ-ਢੁਕਾਉਣ) ਵਾਲਾ ਕਰਤਾ ਉਹ (ਆਪ) ਹੈ। ਹਰੇਕ ਜੀਵ ਦੇ ਮੱਥੇ ਉਤੇ ਉਸ (ਕਰਤਾ-ਪੁਰਖ) ਵਲੋਂ ਲਿਖਿਆ ਕਿਰਤ-ਲੇਖ ਕੋਈ ਮੇਟ ਨਹੀਂ ਸਕਦਾ।

- ਉਹ ਕਰਨਹਾਰ ਕਰਤਾਰ ਭੁੱਲਣ ਵਾਲਾ ਨਹੀਂ। ਇਸ ਲਈ ਉਸ ਅਭੁੱਲ ਕਰਤਾਰ ਵਲੋਂ ਲਿਖੇ ਅਮਿੱਟ ਕਿਰਤ-ਲੇਖ ਵਿਚ (ਸੋਧ ਆਦਿ ਸੰਬੰਧੀ) ਦੂਜੀ ਵਾਰ ਕੁਝ ਨਹੀਂ ਹੁੰਦਾ।
- ਉਹ ਕਿਸੇ ਜੀਵ ਨੂੰ ਇਸ (ਉਦਿਆਨ-ਸੰਸਾਰ ਵਿਚ) ਜੀਵਨ ਦਾ ਸਹੀ ਰਸਤਾ ਵਿਖਾ ਦੇਂਦਾ ਹੈ ਅਤੇ ਕਿਸੇ ਨੂੰ ਇਸ ਉਜਾੜ-ਬੀਆਬਾਨ ਦਾ ਭ੍ਰਮਣ ਦੇਂਦਾ ਹੈ, ਜਿਥੇ ਉਹ (ਜੀਵਨ-ਪ੍ਰਯੰਤ) ਭਟਕਦਾ ਰਹਿੰਦਾ ਹੈ ਅਤੇ (ਜੀਵਨ ਅਜਾਈਂ ਗੁਆ ਕੇ ਪਛਤਾਉਂਦਾ ਹੈ।
- 'ਨਾਨਕ' ਮੁਹਰ-ਛਾਪ : ਆਪਣਾ ਜਗਤ-ਤਮਾਸ਼ਾ ਉਸ ਨੇ ਆਪ ਹੀ ਰਚਿਆ ਹੋਇਆ ਹੈ, ਹਰੇਕ ਜੀਵ ਨੇ ਓਹੋ ਕੁਝ ਪ੍ਰਾਪਤ ਕੀਤਾ ਹੋਇਆ ਹੈ, ਜੋ ਜੋ ਕੁਝ ਉਸ ਦਾਤਾਰ ਵਲੋਂ ਦਿੱਤਾ ਗਿਆ ਹੈ।੧੭।

**ਸਲੋਕੁ ॥**

**ਖਾਤ ਖਰਚਤ ਬਿਲਛਤ ਰਹੇ, ਟੂਟਿ ਨ ਜਾਹਿ ਭੰਡਾਰ ॥**
**ਹਰਿ ਹਰਿ ਜਪਤ ਅਨੇਕ ਜਨ, ਨਾਨਕ ਨਾਹਿ ਸੁਮਾਰ ॥੧॥**

**ਪਉੜੀ ॥**

**ਖਖਾ ਖੂਨਾ ਕਛੁ ਨਹੀ, ਤਿਸੁ ਸੰਮ੍ਰਥ ਕੈ ਪਾਹਿ ॥**
**ਜੋ ਦੇਨਾ ਸੋ ਦੇ ਰਹਿਓ, ਭਾਵੈ ਤਹ ਤਹ ਜਾਹਿ ॥**
**ਖਰਚੁ ਖਜਾਨਾ ਨਾਮ ਧਨੁ, ਇਆ ਭਗਤਨ ਕੀ ਰਾਸਿ ॥**
**ਖਿਮਾ ਗਰੀਬੀ ਅਨਦ ਸਹਜ, ਜਪਤ ਰਹਹਿ ਗੁਣਤਾਸ ॥**
**ਖੇਲਹਿ ਬਿਗਸਹਿ ਅਨਦ ਸਿਉ, ਜਾ ਕਉ ਹੋਤ ਕ੍ਰਿਪਾਲ ॥**
**ਸਦੀਵ ਗਨੀਵ ਸੁਹਾਵਨੇ, ਰਾਮ ਨਾਮ ਗ੍ਰਿਹਿ ਮਾਲ ॥**
**ਖੇਦੁ ਨ ਦੂਖੁ ਨ ਡਾਨੁ ਤਿਹ, ਜਾ ਕਉ ਨਦਰਿ ਕਰੀ ॥**
**ਨਾਨਕ ਜੋ ਪ੍ਰਭ ਭਾਣਿਆ, ਪੂਰੀ ਤਿਨਾ ਪਰੀ ॥੧੮॥**

***ਉਚਾਰਣ-ਬੋਧ :***

ਸੁਮਾਰ—'ਸ' ਦਾ ਉਚਾਰਣ ਵਿਸ਼ੇਸ਼ ਧੁਨੀ।
ਪਾਹਿ, ਤਿਹ, ਭਾਵੈ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਤਹ ਤਹ, ਜਾਹਿ, ਰਹਹਿ, ਖੇਲਹਿ, ਬਿਗਸਹਿ, ਸਿਉ ਤਿਨਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਜਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

ਕਉ—ਉਚਾਰਣ ਕੌ।

ਭਾਣਿਆ—(ਭਾਣੇ+ਆ) ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

ਤਿਨਾ—'ਨ' ਉਚਾਰਣ ਭਾਰ ਸਹਿਤ।

***ਪਦ ਅਰਥ :***

**ਸਲੋਕੁ :**

ਬਿਲਛਤ ਰਹੇ—ਜਗਿਆਸੂ ਅਨੰਦ ਮਾਣਦੇ ਆ ਰਹੇ ਹਨ। ਤੂਟਿ ਨ ਜਾਹਿ—ਨਿਖੁਟਦੇ ਨਹੀਂ। ਸੁਮਾਰ—ਗਿਣਤੀ।

**ਪਉੜੀ :**

ਖੂਨਾ—ਊਣਤਾਈ, ਘਾਟ। ਤਿਸੁ ਸੰਮ੍ਰਥ ਕੈ ਪਾਹਿ—ਉਸ (ਸਰਬ-ਕਲਾ) ਸਮਰੱਥ ਪ੍ਰਭੂ ਪਾਸ। ਭਾਵੈ ਤਹ ਤਹ ਜਾਹਿ—(ਜਿਥੇ ਜਿਥੇ) ਪ੍ਰਭੂ ਨੂੰ ਭਾਉਂਦਾ ਹੈ, ਉਸ ਦੀਆਂ ਦਾਤਾਂ ਓਥੇ ਓਥੇ ਅਪੜ ਰਹੀਆਂ ਹਨ। ਗੁਣਤਾਸ—ਗੁਣਾਂ ਦੇ (ਖ਼ਜ਼ਾਨੇ ਵਾਹਿਗੁਰੂ) ਨੂੰ। ਬਿਗਸਹਿ—ਖਿੜਦੇ (ਖ਼ੁਸ਼ ਹੁੰਦੇ)। ਖਿਮਾ—ਭੁੱਲ ਬਖ਼ਸ਼ ਦੇਣੀ। ਗਰੀਬੀ—ਨਿਮ੍ਰਤਾ। ਸਦੀਵ—ਸਦਾ ਹੀ। ਗਨੀਵ—ਗ਼ਨੀ, ਵੱਡੇ ਰੱਜੇ-ਪੁੱਜੇ ਸ਼ਾਹ। ਰਾਮ ਨਾਮ ਗ੍ਰਿਹਿ ਮਾਲ—ਜਿਨ੍ਹਾਂ ਦੇ ਹਿਰਦੇ-ਘਰ ਵਿਚ ਰਾਮ ਨਾਮ ਦਾ ਧਨ ਸੰਚਿਤ ਹੁੰਦਾ ਰਹਿੰਦਾ ਹੈ। ਖੇਦੁ—ਕਲੇਸ਼। ਡਾਨੁ—ਧਰਮ-ਰਾਇ ਦਾ ਡੰਨ, ਜਮ-ਜਾਗਾਤ। ਪ੍ਰਭ ਭਾਣਿਆ—ਜੋ ਪ੍ਰਭੂ ਨੂੰ ਚੰਗੇ ਲੱਗ ਗਏ। ਪੂਰੀ ਤਿਨਾ ਪਈ—ਉਹਨਾਂ ਦੀ ਜੀਵਨ-ਘਾਲ ਸਫਲੀ ਹੋ ਗਈ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਹਰੀ-ਪ੍ਰਭੂ ਦਾ ਹਰਿ-ਨਾਮ, ਉਸ ਦੇ ਅਨੇਕ ਦਾਸ ਜਪਦੇ ਹਨ ਜਿਨ੍ਹਾਂ ਦੀ ਗਿਣਤੀ ਨਹੀਂ ਹੋ ਸਕਦੀ, ਉਹ (ਪ੍ਰਭੂ ਦੇ ਭਗਤਿ-ਭੰਡਾਰਿਆਂ ਵਿਚੋਂ) ਹਰਿ-ਨਾਮ ਭੁੰਚਦੇ ਅਤੇ ਵੰਡਦੇ ਹੋਏ ਨਿਰੰਤਰ ਅਨੰਦ ਮਾਣਦੇ ਆ ਰਹੇ ਹਨ, ਪਰ ਉਸ ਦੇ ਭਗਤਿ-ਭੰਡਾਰੇ ਕਦੀ ਨਿਖੁਟਦੇ ਨਹੀਂ।

ਪਉੜੀ :

- 'ਖ' ਅੱਖਰ ਦੁਆਰਾ ਗੁਰ-ਉਪਦੇਸ਼ : ਉਸ ਸਰਬ-ਕਲਾ-ਸਮਰੱਥ ਵਾਹਿਗੁਰੂ ਪਾਸ ਕਿਸੇ ਗੱਲ ਦਾ ਘਾਟਾ ਨਹੀਂ, ਜੋ ਜੋ ਕੁਝ ਕਿਸੇ ਨੂੰ ਦੇਣਾ ਜ਼ਰੂਰੀ ਹੁੰਦਾ ਹੈ, ਉਹ ਨਿਰੰਤਰ ਦੇਈ ਜਾ ਰਿਹਾ ਹੈ, ਜਿਵੇਂ ਜਿਵੇਂ ਉਸ ਨੂੰ ਭਾਉਂਦਾ ਹੈ (ਉਸ ਦੀ ਰਜ਼ਾਅ ਹੁੰਦੀ ਹੈ ਅਤੇ ਜਿਥੇ ਜਿਥੇ ਉਹ ਦਾਤਾਂ ਦੇਣਾ ਚਾਹੁੰਦਾ ਹੈ) ਓਥੇ ਓਥੇ ਉਸ ਦੀਆਂ ਦਾਤਾਂ ਅਪੜ ਰਹੀਆਂ ਹਨ।
- ਇਹ ਨਾਮ-ਧਨ ਹੀ ਭਗਤਾਂ ਦਾ ਵਰਤੋਂ-ਵਲੇਵਾ ਹੈ, ਖ਼ਜ਼ਾਨਾ ਹੈ ਅਤੇ ਉਹਨਾਂ ਦੀ ਰਾਸਿ-ਪੂੰਜੀ ਹੈ। ਕਿਸੇ ਦੀ ਭੁੱਲ ਬਖ਼ਸ਼ ਦੇਣੀ, ਹਰ ਵੇਲੇ ਨਿੰਮ੍ਰਤਾ ਵਿਚ ਰਹਿਣਾ, ਸਹਜ ਅਨੰਦ (ਬ੍ਰਹਮ-ਗਿਆਨ ਦਾ ਅਨੰਦ) ਮਾਣਦੇ ਰਹਿਣਾ (ਹੀ ਉਹਨਾਂ ਦਾ ਸੁਭਾਵ ਹੁੰਦਾ ਹੈ) ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ (ਦਾ ਨਾਮ) ਉਹ ਨਿਰੰਤਰ ਜਪਦੇ ਰਹਿੰਦੇ ਹਨ।
- ਜਿਨ੍ਹਾਂ ਜੀਵਾਂ ਉੱਤੇ ਪ੍ਰਭੂ ਕਿਰਪਾਲੂ ਹੁੰਦੇ ਹਨ, ਉਹ ਅਨੰਦ ਨਾਲ ਪ੍ਰੇਮ-ਖੇਡ ਖੇਡਦੇ ਹੋਏ ਸਦਾ ਖੇੜੇ ਅਤੇ ਵਿਗਾਸ ਵਿਚ ਰਹਿੰਦੇ ਹਨ, ਉਹਨਾਂ ਦੇ ਹਿਰਦੇ-ਘਰ ਵਿਚ ਰਾਮ-ਨਾਮ ਦਾ ਧਨ ਸੰਚਤ ਹੁੰਦਾ ਰਹਿੰਦਾ ਹੈ। ਉਹ ਸਦਾ ਹੀ (ਨਾਮ-ਧਨ ਦੇ) ਰੱਜੇ-ਪੁੱਜੇ ਸ਼ਾਹ ਹੁੰਦੇ ਹਨ ਅਤੇ ਲੋਕ-ਪਰਲੋਕ ਵਿਚ ਸੋਭਨੀਕ ਹੁੰਦੇ ਹਨ।
- 'ਨਾਨਕ' ਮੁਹਰ-ਛਾਪ : ਜਿਨ੍ਹਾਂ ਜੀਵਾਂ ਉਤੇ ਵਾਹਿਗੁਰੂ ਮਿਹਰ ਦੀ ਨਦਰ ਕਰਦਾ ਹੈ, ਉਹਨਾਂ ਨੂੰ ਕੋਈ ਕਲੇਸ਼, ਦੁਖ ਜਾਂ ਡੰਨ (ਜਮ ਦੀ ਜਾਗਾਤ ਭਾਵ, ਚੱਟੀ) ਨਹੀਂ ਲਗਦਾ, (ਨਾਮ-ਧਨ ਸੰਚਣ ਕਰਕੇ) ਜੋ ਪ੍ਰਭੂ ਨੂੰ ਪਿਆਰੇ ਲਗਦੇ ਹਨ, ਉਹਨਾਂ ਦੀ ਜੀਵਨ-ਘਾਲ ਸਫਲੀ ਹੋ ਜਾਂਦੀ ਹੈ।੧੮।

**ਸਲੋਕੁ ॥**

**ਗਨਿ ਮਿਨਿ ਦੇਖਹੁ ਮਨੈ ਮਾਹਿ, ਸਰਪਰ ਚਲਨੋ ਲੋਗ ॥**
**ਆਸ ਅਨਿਤ ਗੁਰਮੁਖਿ ਮਿਟੈ, ਨਾਨਕ ਨਾਮ ਅਰੋਗ ॥੧॥**

**ਪਉੜੀ ॥**

**ਗਗਾ ਗੋਬਿਦ ਗੁਣ ਰਵਹੁ, ਸਾਸਿ ਸਾਸਿ ਜਪਿ ਨੀਤ ॥**
**ਕਹਾ ਬਿਸਾਸਾ ਦੇਹ ਕਾ, ਬਿਲਮ ਨ ਕਰਿਹੋ ਮੀਤ ॥**

**ਨਹ ਬਾਰਿਕ ਨਹ ਜੋਬਨੈ, ਨਹ ਬਿਰਧੀ ਕਛੁ ਬੰਧੁ ॥**
**ਓਹ ਬੇਰਾ ਨਹ ਬੂਝੀਐ, ਜਉ ਆਇ ਪਰੈ ਜਮ ਫੰਧੁ ॥**
**ਗਿਆਨੀ ਧਿਆਨੀ ਚਤੁਰ ਪੇਖਿ, ਰਹਨੁ ਨਹੀ ਇਹ ਠਾਇ ॥**
**ਛਾਡਿ ਛਾਡਿ ਸਗਲੀ ਗਈ, ਮੂੜ ਤਹਾ ਲਪਟਾਹਿ ॥**
**ਗੁਰ ਪ੍ਰਸਾਦਿ ਸਿਮਰਤ ਰਹੈ, ਜਾਹੂ ਮਸਤਕਿ ਭਾਗ ॥**
**ਨਾਨਕ ਆਏ ਸਫਲ ਤੇ, ਜਾ ਕਉ ਪ੍ਰਿਅਹਿ ਸੁਹਾਗ ॥੧੯॥**

***ਉਚਾਰਣ-ਬੋਧ :***

ਕਹਾ, ਜਾ, ਪ੍ਰਿਅਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਨਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਠਾਇ, ਲਪਟਾਹਿ, ਤਹਾ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।
ਮੂੜ—'ੜ' ਉਚਾਰਣ ਭਾਰ ਸਹਿਤ।

***ਪਦ ਅਰਥ :***

**ਸਲੋਕੁ :**

ਗਨਿ ਮਿਨਿ ਦੇਖਹੁ—ਚੰਗੀ ਤਰ੍ਹਾਂ ਘੋਖ ਕਰ ਕੇ ਵੇਖ ਲਵੋ। ਸਰਪਰ—ਅਵੱਸ਼, ਜ਼ਰੂਰ-ਬਰ-ਜ਼ਰੂਰ। ਲੋਗ—ਹੇ ਸੰਸਾਰੀ ਲੋਕੋ! ਅਨਿਤ—ਨਿਤ ਨਾ ਰਹਿਣ ਵਾਲੇ ਮਾਇਕੀ ਪਦਾਰਥਾਂ ਦੀ। ਗੁਰਮੁਖਿ—ਗੁਰੂ ਦੇ ਅਨੁਸਾਰੀ ਹੋਇਆਂ। ਨਾਮ ਅਰੋਗ—ਨਾਮ ਦਾ ਸਿਮਰਨ ਜੀਵ ਨੂੰ ਰੋਗ-ਰਹਿਤ ਕਰ ਦੇਂਦਾ ਹੈ।

**ਪਉੜੀ :**

'ਗਗਾ'—'ਗ' ਅੱਖਰ ਦੁਆਰਾ ਗੁਰ-ਉਪਦੇਸ਼। ਰਵਹੁ—ਉਚਾਰਨ ਕਰੋ। ਬਿਸਾਸਾ—ਵਿਸਾਹ, ਭਰੋਸਾ। ਬਿਲਮ—ਦੇਰੀ, ਢਿਲ। ਨਹ...ਕਛੁ ਬੰਧੁ—ਕੁਝ ਰੋਕ ਨਹੀਂ ਪੈ ਸਕਦੀ। ਓਹ ਬੇਰਾ—ਉਹ ਵੇਲਾ। ਜਉ—ਜਦੋਂ। ਗਿਆਨੀ ਧਿਆਨੀ ਚਤੁਰ ਪੇਖਿ—ਗਿਆਨ-ਚਰਚਾ ਕਰਨ ਵਾਲੇ, ਧਿਆਨ ਸਮਾਧੀਆਂ ਲਾਉਣ ਵਾਲੇ ਅਤੇ ਸਿਆਣੇ ਮਨੁੱਖ ਜੋ ਵੇਖਣ ਵਿਚ ਆ ਰਹੇ ਹਨ। ਤਹਾ—ਉਥੇ, ਭਾਵ, ਉਹਨਾਂ ਮਾਇਕੀ ਪਦਾਰਥਾਂ ਨੂੰ ਹੀ। ਜਾਹੂ ਮਸਤਕਿ ਭਾਗ—ਜਿਸ ਜਿਸ ਦੇ ਮੱਥੇ ਉੱਤੇ ਚੰਗੇ ਭਾਗ ਉਘੜਦੇ

ਹਨ। ਪ੍ਰਿਅਹਿ ਸੁਹਾਗ—ਜਿਨ੍ਹਾਂ ਨੂੰ ਪਿਆਰੇ ਪ੍ਰਭੂ ਦਾ ਖਸਮਾਨਾ (ਥਿਰ-ਸੁਹਾਗ) ਪ੍ਰਾਪਤ ਹੁੰਦਾ ਹੈ।

***ਅਰਥ :***

**ਸਲੋਕੁ :**

- ਹੇ ਸੰਸਾਰੀ ਲੋਕੋ! ਆਪਣੇ ਮਨ ਵਿਚ ਚੰਗੀ ਤਰ੍ਹਾਂ ਘੋਖ-ਵਿਚਾਰ ਕੇ ਵੇਖ ਲਵੋ, (ਸੰਸਾਰ ਤੋਂ) ਹਰੇਕ ਜੀਵ ਨੂੰ ਅਵੱਸ਼ ਚਲਣਾ ਪੈਣਾ ਹੈ।
- 'ਨਾਨਕ' ਮੁਹਰ-ਛਾਪ: ਨਿਤ ਨਾ ਰਹਿਣ ਵਾਲੇ (ਨਾਸ਼ਮਾਨ) ਮਾਇਕੀ ਪਦਾਰਥਾਂ (ਦੀ ਪ੍ਰਾਪਤੀ) ਦੀ ਆਸ ਗੁਰੂ ਦੇ ਅਨੁਸਾਰੀ ਹੋਇਆਂ ਹੀ ਨਿਵਿਰਤ ਹੋ ਸਕਦੀ ਹੈ, (ਗੁਰੂ ਵਲੋਂ ਬਖ਼ਸ਼ੇ) ਨਾਮ ਦਾ ਸਿਮਰਨ ਜੀਵਾਂ ਨੂੰ ਇਸ ਆਸਾ-ਰੋਗ ਤੋਂ ਅਰੋਗ ਕਰ ਦੇਂਦਾ ਹੈ।

**ਪਉੜੀ :**

- 'ਗ' ਅੱਖਰ ਦੁਆਰਾ ਗੁਰ-ਉਪਦੇਸ਼: ਹੇ ਭਾਈ-ਮਿੱਤਰੋ! ਗੋਬਿੰਦ ਦੇ ਰੱਬੀ-ਗੁਣ ਨਿਰੰਤਰ ਉਚਾਰਣ ਕਰਦੇ ਰਵ੍ਹੋ, ਨਿਤਾਪ੍ਰਤਿ, ਸੁਆਸ ਸੁਆਸ (ਉਸ ਦਾ ਨਾਮ) ਜਪਣਾ ਕਰੋ, ਇਸ ਨਾਸ਼ਮਾਨ ਦੇਹੀ ਦਾ ਕੀ ਵਿਸਾਹ? (ਪਤਾ ਨਹੀਂ ਕਦੋਂ ਬਿਨਸ ਜਾਵੇ, ਤਾਂ ਤੇ) ਮੂਲੋਂ ਹੀ (ਨਾਮ ਜਪਣ ਵਲੋਂ) ਢਿਲ ਨਾ ਕਰਿਓ।
- ਨਾ ਬਾਲਕ ਅਵਸਥਾ ਵਿਚ, ਨਾ ਜਵਾਨੀ ਵਿਚ ਅਤੇ ਨਾ ਬੁਢੇਪੇ ਵਿਚ (ਭਾਵ, ਕਿਸੇ ਅਵਸਥਾ ਵਿਚ ਵੀ) ਮੌਤ ਨੂੰ ਕੋਈ ਰੋਕ ਨਹੀਂ ਪੈ ਸਕਦੀ। ਉਹ ਸਮਾਂ, ਜਦੋਂ ਜਮ ਦਾ ਫੰਧਾ (ਗਲ ਵਿਚ) ਆ ਪੈਣਾ ਹੈ, ਜਾਣਿਆ ਨਹੀਂ ਜਾ ਸਕਦਾ।
- ਕੀ ਗਿਆਨ-ਚਰਚਾ ਕਰਨ ਵਾਲੇ, ਕੀ ਧਿਆਨ-ਸਮਾਧੀਆਂ ਲਾਉਣ ਵਾਲੇ ਅਤੇ ਕੀ ਸੂਝ-ਸਿਆਣਪ ਰੱਖਣ ਵਾਲੇ ਜੋ ਵੀ ਵੇਖਣ ਵਿਚ ਆਉਂਦੇ ਹਨ, ਕਿਸੇ ਦਾ ਵੀ ਇਸ ਥਾਵੇਂ (ਨਾਸ਼ਮਾਨ ਸੰਸਾਰ ਵਿਚ) ਸਦੀਵੀ ਟਿਕਾਣਾ ਨਹੀਂ, ਸਾਰੀ ਲੋਕਾਈ ਜਿਨ੍ਹਾਂ ਮਾਇਕ ਪਦਾਰਥਾਂ ਨੂੰ ਛੱਡ ਛੱਡ ਕੇ ਕੂਚ ਕਰ ਗਈ ਅਤੇ ਕਰੀ ਜਾ ਰਹੀ ਹੈ, ਲੋਭੀ ਮੂਰਖ ਲੋਕ ਓਥੇ, ਭਾਵ, ਉਹਨਾਂ ਮਾਇਕੀ ਪਦਾਰਥਾਂ ਨੂੰ ਹੀ ਚਿੰਬੜੀ ਬੈਠੇ ਹਨ।
- ਜਿਸ ਮਨੁੱਖ ਦੇ ਮੱਥੇ ਉੱਤੇ ਲਿਖੇ ਚੰਗੇ ਭਾਗ ਉਘੜਦੇ ਹਨ, ਉਹ ਗੁਰੂ

ਦੀ ਕਿਰਪਾ ਸਦਕਾ ਨਿਰੰਤਰ ਨਾਮ-ਸਿਮਰਨ ਕਰਦਾ ਰਹਿੰਦਾ ਹੈ। 'ਨਾਨਕ' ਮੁਹਰ-ਛਾਪ : ਜਿਨ੍ਹਾਂ (ਅਜਿਹੇ ਵਡਭਾਗੇ ਮਨੁੱਖਾਂ) ਨੂੰ ਪਿਆਰੇ ਪ੍ਰਭੂ ਦਾ ਖਸਮਾਨਾ (ਥਿਰ-ਸੁਹਾਗ) ਪ੍ਰਾਪਤ ਹੋ ਜਾਂਦਾ ਹੈ, ਉਹ ਹੀ ਸੰਸਾਰ ਉਤੇ ਆਏ (ਜਨਮੇ) ਸਫਲ ਜਾਣੋ।੧੯।

**ਸਲੋਕੁ ॥**

**ਘੋਖੇ ਸਾਸਤ੍ਰ ਬੇਦ ਸਭ, ਆਨ ਨ ਕਥਤਉ ਕੋਇ ॥**
**ਆਦਿ ਜੁਗਾਦੀ ਹੁਣਿ ਹੋਵਤ, ਨਾਨਕ ਏਕੈ ਸੋਇ ॥੧॥**

**ਪਉੜੀ ॥**

**ਘਘਾ ਘਾਲਹੁ ਮਨਹਿ ਏਹ, ਬਿਨੁ ਹਰਿ ਦੂਸਰ ਨਾਹਿ ॥**
**ਨਹ ਹੋਆ ਨਹ ਹੋਵਨਾ, ਜਤ ਕਤ ਓਹੀ ਸਮਾਹਿ ॥**
**ਘੂਲਹਿ ਤਉ ਮਨ ਜਉ ਆਵਹਿ ਸਰਨਾ ॥**
**ਨਾਮ ਤਤੁ ਕਲਿ ਮਹਿ ਪੁਨਹਚਰਨਾ ॥**
**ਘਾਲਿ ਘਾਲਿ ਅਨਿਕ ਪਛੁਤਾਵਹਿ ॥**
**ਬਿਨੁ ਹਰਿ ਭਗਤਿ ਕਹਾ ਥਿਤਿ ਪਾਵਹਿ ॥**
**ਘੋਲਿ ਮਹਾ ਰਸੁ ਅੰਮ੍ਰਿਤੁ ਤਿਹ ਪੀਆ ॥**
**ਨਾਨਕ ਹਰਿ ਗੁਰਿ ਜਾ ਕਉ ਦੀਆ ॥੨੦॥**

***ਉਚਾਰਣ-ਬੋਧ :***

ਮਨਹਿ, ਸਮਾਹਿ, ਤਿਹ, ਜਾ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਨਹ, ਪੁਨਹਚਰਨਾ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

ਘੂਲਹਿ, ਆਵਹਿ, ਪਛੁਤਾਵਹਿ, ਕਹਾ, ਪਾਵਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਕਉ—ਉਚਾਰਣ 'ਕੌ'।

***ਪਦ ਅਰਥ :***

**ਸਲੋਕੁ :**

ਘੋਖੇ—ਗਹੁ ਨਾਲ ਪੜ੍ਹੇ ਅਤੇ ਵੀਚਾਰੇ ਹਨ। ਆਨ ਨ ਕਥਤਉ ਕੋਇ—(ਇਹਨਾਂ ਵਿਚੋਂ) ਕੋਈ ਵੀ ਹਰਿ-ਪ੍ਰਭੂ ਬਿਨਾ ਕਿਸੇ ਹੋਰ ਦੀ ਚਰਚਾ ਨਹੀਂ ਕਰਦਾ (ਜਿਸ ਦੀ ਸਦੀਵੀ ਹੋਂਦ ਹੋਵੇ)।

**ਪਉੜੀ :**

ਘਾਲਹੁ ਮਨਹਿ ਏਹ—ਮਨ ਵਿਚ ਇਹ (ਸਚਾਈ) ਦ੍ਰਿੜ੍ਹ ਕਰ ਕੇ ਧਾਰਨ ਕਰ ਲਓ। ਜਤ ਕਤ—ਜਿਥੇ ਕਿਥੇ। ਘੂਲਹਿ—ਛੁਟਕਾਰਾ ਪਾ ਸਕਦਾ ਹੈਂ। ਤਉ—ਤਾਂ ਹੀ। ਜਉ—ਜੇਕਰ। ਕਲਿ ਮਹਿ—ਕਲਜੁਗ ਵਿਚ। ਨਾਮ ਤਤੁ—ਸਰਬ-ਸ੍ਰੇਸ਼ਟ ਨਾਮ। ਪੁਨਹਚਰਨਾ—ਪਾਪਾਂ ਦੀ ਨਿਵਿਰਤੀ ਲਈ ਕੀਤਾ ਪ੍ਰਾਸਚਿਤ ਕਰਮ। ਘਾਲਿ ਘਾਲਿ—ਕਰਮ-ਕਾਂਡ ਦੀ ਕਰੜੀ ਘਾਲਣਾ ਕਰ ਕਰ ਕੇ। ਕਹਾ—ਕਿਵੇਂ ? ਥਿਤਿ—ਇਸਥਿਤੀ, ਟਿਕਾਉ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਬੇਦ ਅਤੇ ਸ਼ਾਸਤਰ, ਸਾਰੇ ਦੇ ਸਾਰੇ ਗਹੁ ਨਾਲ ਪੜ੍ਹ ਅਤੇ ਵੀਚਾਰ ਵੇਖੇ ਹਨ, ਕੋਈ ਵੀ ਵਾਹਿਗੁਰੂ ਤੋਂ ਬਗ਼ੈਰ ਕਿਸੇ ਹੋਰ ਦਾ ਕਥਨ ਨਹੀਂ ਕਰਦਾ (ਜਿਸ ਦੀ ਸਦੀਵੀ ਹੋਂਦ ਹੋਵੇ)। ਸ੍ਰਿਸ਼ਟੀ ਦੇ ਆਰੰਭ ਅਤੇ ਜੁਗਾਂ ਦੇ ਆਰੰਭ ਤੋਂ ਪਹਿਲਾਂ ਦੀ ਹੋਂਦ-ਹਸਤੀ ਵਾਲਾ, ਵਰਤਮਾਨ ਕਾਲ ਅਤੇ ਭਵਿੱਖ ਵਿਚ ਹੋਣ ਵਾਲਾ ਉਹ ਇਕੋ ਵਾਹਿਗੁਰੂ ਹੀ ਹੈ।

**ਪਉੜੀ :**

- 'ਘ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ! ਆਪਣੇ ਮਨ ਵਿਚ ਇਹ (ਸਚਾਈ) ਦ੍ਰਿੜ੍ਹ ਕਰ ਕੇ ਧਾਰਨ ਕਰ ਲਵੋ ਕਿ ਵਾਹਿਗੁਰੂ ਤੋਂ ਬਿਨਾ ਸਦੀਵੀ ਹੋਂਦ-ਹਸਤੀ ਵਾਲਾ ਕੋਈ ਦੂਜਾ ਹੈ ਈ ਨਹੀਂ, ਨਾ ਕੋਈ ਪਹਿਲਾਂ ਹੋਇਆ ਹੈ, ਨਾ ਹੁਣ ਹੈ ਅਤੇ ਨਾ ਹੀ ਕੋਈ ਅੱਗੇ ਨੂੰ ਹੋਣ ਵਾਲਾ ਹੈ, ਜਿਥੇ ਕਿਥੇ, ਭਾਵ, ਹਰ ਥਾਵੇਂ ਉਹ ਵਾਹਿਗੁਰੂ ਹੀ ਵਿਆਪਕ ਹੈ।
- ਹੇ ਮਨ! ਤੂੰ ਤਾਂ ਹੀ (ਵਿਕਾਰਾਂ ਤੋਂ ਅਤੇ ਜਨਮ-ਮਰਨ ਦੇ ਗੇੜੇ ਤੋਂ)

ਛੁਟਕਾਰਾ ਪਾ ਸਕਦਾ ਹੈਂ, ਜੇਕਰ ਵਾਹਿਗੁਰੂ ਦੀ ਸ਼ਰਨੀਂ ਆ ਪਵੇਂ, ਕਲਜੁਗ ਵਿਚ ਸਰਬ-ਸ੍ਰੇਸ਼ਟ ਨਾਮ ਹੀ ਪਾਪਾਂ-ਵਿਕਾਰਾਂ ਦੀ ਨਿਵਿਰਤੀ ਦਾ ਪ੍ਰਧਾਨ-ਕਰਮ ਹੈ।

- (ਕਰਮ-ਕਾਂਡ ਦੇ ਦਰਸਾਏ ਕਰਮਾਂ ਦੀ) ਘਾਲਣਾ ਕਰ ਕਰ ਕੇ ਅਨੇਕ ਜੀਵ (ਇਹਨਾਂ ਦੀ ਤੁਛਤਾ ਕਾਰਨ) ਪਛਤਾਉਂਦੇ ਹਨ, ਵਾਹਿਗੁਰੂ ਦੀ ਪ੍ਰੇਮਾ-ਭਗਤੀ ਤੋਂ ਬ਼ਗੈਰ (ਸਾਧਕ) ਇਸਥਿਤੀ ਕਿਵੇਂ ਪ੍ਰਾਪਤ ਕਰ ਸਕਦੇ ਹਨ ?
- 'ਨਾਨਕ' ਮੁਹਰ-ਛਾਪ : ਪਰਮੇਸ਼ਰ ਨੇ ਗੁਰੂ ਦੁਆਰਾ ਜਿਨ੍ਹਾਂ ਨੂੰ ਹਰਿ-ਨਾਮ ਪ੍ਰਦਾਨ ਕੀਤਾ, ਉਹਨਾਂ ਨੇ ਸਰਬ-ਸ੍ਰੇਸ਼ਟ ਨਾਮ-ਅੰਮ੍ਰਿਤ ਨੂੰ ਆਪਣੇ ਆਤਮਾ ਨਾਲ ਘੋਲ ਕੇ (ਇਕ-ਮਿਕ ਕਰ ਕੇ) ਮਹਾ-ਰਸ ਪੀਤਾ।੨੦।

**ਸਲੋਕੁ ॥**

**ਛਨਿ ਘਾਲੇ ਸਭ ਦਿਵਸ ਸਾਸ,**
**ਨਹ ਬਢਨ ਘਟਨ ਤਿਲੁ ਸਾਰ ॥**
**ਜੀਵਨ ਲੋਰਹਿ ਭਰਮ ਮੋਹ, ਨਾਨਕ  ਤੇਊ ਗਵਾਰ ॥੧॥**

**ਪਉੜੀ ॥**

**ਙੰਙਾ  ਙ੍ਰਾਸੈ ਕਾਲੁ ਤਿਹ, ਜੋ ਸਾਕਤ ਪ੍ਰਭਿ ਕੀਨ ॥**
**ਅਨਿਕ ਜੋਨਿ ਜਨਮਹਿ ਮਰਹਿ, ਆਤਮ ਰਾਮੁ ਨ ਚੀਨ ॥**
**ਙਿਆਨ ਧਿਆਨ ਤਾਹੂ ਕਉ ਆਏ ॥**
**ਕਰਿ ਕਿਰਪਾ ਜਿਹ ਆਪਿ ਦਿਵਾਏ ॥**
**ਙਣਤੀ ਙਣੀ ਨਹੀ ਕੋਊ ਛੂਟੈ ॥**
**ਕਾਚੀ ਗਾਗਰਿ ਸਰਪਰ ਫੂਟੈ ॥**
**ਸੋ ਜੀਵਤ ਜਿਹ ਜੀਵਤ ਜਪਿਆ ॥**
**ਪ੍ਰਗਟ ਭਏ ਨਾਨਕ  ਨਹ ਛਪਿਆ ॥੨੧॥**

***ਉਚਾਰਣ-ਬੋਧ :***

ਨਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਲੋਰਹਿ, ਜਨਮਹਿ, ਮਰਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਤਿਹ, ਜਿਹ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।

**ਪਦ ਅਰਥ :**

**ਸਲੋਕੁ :**

ਙਨਿ ਘਾਲੇ—ਗਿਣ-ਮਿਣ ਕੇ (ਸਰੀਰ ਵਿਚ) ਪਾਏ ਹੋਏ ਹਨ। ਸਭ—ਸਭਨਾਂ ਜੀਵਾਂ ਦੇ। ਤਿਲੁ ਸਾਰ—ਰੰਚਕ-ਮਾਤ੍ਰ। ਜੀਵਨ ਲੋਰਹਿ ਭਰਮ ਮੋਹ—ਜੋ ਭਰਮ ਦੇ ਮੁਠੇ ਹੋਏ ਜੀਵ ਸਦਾ ਜੀਊਣਾ ਲੋੜਦੇ ਹਨ।

**ਪਉੜੀ :**

ਙ੍ਰਾਸੈ—ਹੜੱਪ ਕਰ ਲੈਂਦਾ ਹੈ। ਸਾਕਤ ਪ੍ਰਭਿ ਕੀਨ—ਜੋ ਜੀਵ ਪ੍ਰਭੂ ਨੇ (ਆਪਣੇ ਨਾਲੋਂ ਖੁੰਝਾਅ ਕੇ) ਸ਼ਕਤੀ (ਮਾਇਆ) ਦੇ ਪੁਜਾਰੀ ਬਣਾਏ ਹੋਏ ਹਨ। ਆਤਮ ਰਾਮੁ—ਹਰੇਕ ਜੀਵ ਦੇ ਆਤਮਾ ਵਿਚ ਵਿਆਪਕ ਪ੍ਰਭੂ। ਨ ਚੀਨ—ਨਹੀਂ ਪਛਾਣਿਆ। ਨਹੀ ਕੋਊ ਛੂਟੈ—ਕੋਈ ਵੀ ਕਾਲ ਤੋਂ ਬਚ ਨਹੀਂ ਸਕਦਾ। ਕਾਚੀ ਗਾਗਰਿ—ਸਰੀਰ-ਰੂਪੀ ਨਾਸਮਾਨ ਮਟਕੀ। ਜਿਹ ਜੀਵਤ ਜਪਿਆ—ਜਿਸ ਨੇ ਜੀਉਂਦਾ-ਪੁਰਖ (ਜਾਗਤ-ਜੋਤਿ ਪ੍ਰਭੂ ਦਾ ਨਾਮ) ਜਪਿਆ ਹੈ।

**ਸਲੋਕੁ :**

- 'ਨਾਨਕ' ਮੁਹਰ-ਛਾਪ : (ਹਰੇਕ ਜੀਵ ਦੇ ਸਰੀਰ ਵਿਚ ਉਮਰ ਦੇ) ਦਿਨ ਅਤੇ ਸੁਆਸ ਗਿਣ-ਮਿਣ ਕੇ ਪਾਏ ਹੋਏ ਹਨ, ਜੋ ਰੰਚਕ ਮਾਤ੍ਰ ਵੀ ਵਧਣ ਘਟਣ ਵਾਲੇ ਨਹੀਂ। ਭਰਮ ਦੇ ਮੋਹੇ (ਭੁਚਲਾਏ) ਹੋਏ ਜਿਹੜੇ ਜੀਵ ਸਦੀਵਕਾਲ ਜੀਊਣਾ ਮੰਗਦੇ ਹਨ, ਉਹ ਮਹਾ-ਮੂਰਖ ਹਨ।

**ਪਉੜੀ :**

- 'ਙ' ਅੱਖਰ ਰਾਹੀਂ ਗੁਰ-ਉਪਦੇਸ਼ : ਉਹਨਾਂ ਮਨੁੱਖਾਂ ਨੂੰ ਕਾਲ ਹੜੱਪ ਕਰ ਲੈਂਦਾ ਹੈ, ਜਿਹੜੇ ਵਾਹਿਗੁਰੂ ਨੇ (ਆਪਣੇ ਨਾਲੋਂ ਖੁੰਝਾਅ ਕੇ) ਸ਼ਕਤੀ (ਮਾਇਆ) ਦੇ ਪੁਜਾਰੀ ਬਣਾ ਦਿੱਤੇ ਹਨ। ਅਜਿਹੇ ਮਨੁੱਖ ਹਰੇਕ ਆਤਮਾ ਵਿਚ ਵਿਆਪਕ ਹੋਏ ਹੋਏ ਰਾਮ ਨੂੰ ਪਛਾਣਦੇ ਨਹੀਂ, ਇਸ ਲਈ ਬਾਰ ਬਾਰ ਜੰਮਦੇ ਮਰਦੇ ਅਤੇ ਅਨੇਕ ਜੂਨਾਂ ਵਿਚ ਭਟਕਦੇ ਰਹਿੰਦੇ ਹਨ।
- ਆਤਮ-ਗਿਆਨ ਅਤੇ ਆਤਮ-ਧਿਆਨ ਉਹਨਾਂ ਮਨੁੱਖਾਂ ਨੂੰ ਹੀ ਪ੍ਰਾਪਤ ਹੁੰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਆਪ ਕਿਰਪਾ ਕਰ ਕੇ ਦੇਂਦਾ ਹੈ।
- (ਕਰਮ-ਕਾਂਡ ਦੇ ਦਰਸਾਏ ਕਰਮਾਂ ਦੀ) ਗਿਣਤੀ-ਮਿਣਤੀ ਕੀਤਿਆਂ ਕੋਈ ਮਨੁੱਖ ਜਨਮ ਮਰਨ ਤੋਂ ਛੁਟਕਾਰਾ ਪ੍ਰਾਪਤ ਨਹੀਂ ਕਰ ਸਕਦਾ, ਕਿਉਂਕਿ

ਕੱਚੀ ਗਾਗਰ ਸਮਾਨ ਮਨੁੱਖਾ ਦੇਹੀ ਅਵੱਸ਼ ਟੁੱਟ ਜਾਣ ਵਾਲੀ ਹੈ।

• 'ਨਾਨਕ' ਮੁਹਰ-ਛਾਪ : ਉਹ ਮਨੁੱਖ ਹੀ ਅਸਲ ਵਿਚ ਜੀਉਂਦਾ ਹੈ, ਜਿਸ ਨੇ ਸਦ-ਜੀਉਂਦੇ (ਜਾਗਤ-ਜੋਤਿ) ਪ੍ਰਭੂ (ਦੇ ਨਾਮ) ਨੂੰ ਜਪਿਆ ਹੈ, ਉਹ (ਨਾਮ ਦੀ ਸੁਗੰਧੀ ਨਾਲ ਮੁਸ਼ਕਿਆ) ਮਨੁੱਖ ਸੰਸਾਰ ਉੱਤੇ ਉੱਘਾ ਹੋ ਜਾਂਦਾ ਹੈ, ਲੁਕਿਆ ਨਹੀਂ ਰਹਿ ਸਕਦਾ।੨੧।

**ਸਲੋਕੁ ॥**

**ਚਿਤਿ ਚਿਤਵਉ ਚਰਣਾਰਬਿੰਦ, ਊਧ ਕਵਲ ਬਿਗਸਾਂਤ ॥**
**ਪ੍ਰਗਟ ਭਏ ਆਪਹਿ ਗੋੁਬਿੰਦ, ਨਾਨਕ ਸੰਤ ਮਤਾਂਤ ॥੧॥**

**ਪਉੜੀ ॥**

**ਚਚਾ ਚਰਨ ਕਮਲ ਗੁਰ ਲਾਗਾ ॥**
**ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥**
**ਚਾਰਿ ਕੁੰਟ ਦਹ ਦਿਸਿ ਭ੍ਰਮਿ ਆਇਓ ॥**
**ਭਈ ਕ੍ਰਿਪਾ ਤਬ ਦਰਸਨੁ ਪਾਇਓ ॥**
**ਚਾਰ ਬਿਚਾਰ ਬਿਨਸਿਓ ਸਭ ਦੂਆ ॥**
**ਸਾਧਸੰਗਿ ਮਨੁ ਨਿਰਮਲ ਹੂਆ ॥**
**ਚਿੰਤ ਬਿਸਾਰੀ ਏਕ ਦ੍ਰਿਸਟੇਤਾ ॥**
**ਨਾਨਕ ਗਿਆਨ ਅੰਜਨੁ ਜਿਹ ਨੇਤ੍ਰਾ ॥੨੨॥**

***ਉਚਾਰਣ-ਬੋਧ :***

ਚਿਤਵਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।
ਆਪਹਿ, ਜਿਹ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਦਹ—'ਹ' ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਨੇਤ੍ਰਾ—(ਤੁਕਾਂਤ) ਕਾਰਨ ਉਚਾਰਣ ਨਾਸਿਕਤਾ ਬਿਨਾ।
ਗੋੁਬਿੰਦ—ਇਥੇ ਉਚਾਰਣ 'ਗੁਬਿੰਦ'।

## ਪਦ ਅਰਥ :

### ਸਲੋਕੁ :

ਚਿਤਵਉ—ਮੈਂ ਚਿਤਵਦਾ, ਸਿਮਰਦਾ ਹਾਂ। ਚਰਣਾਰਬਿੰਦ—[ਸੰਧੀ ਚਰਣ+ਅਰਬਿੰਦ] ਕਮਲ ਵਰਗੇ ਚਰਨ। ਊਧ—ਪ੍ਰਭੂ ਵਲੋਂ ਮੂਧਾ (ਉਲਟਾ) ਹੋਇਆ। ਬਿਗਸਾਂਤ—ਖਿੜ ਪਿਆ ਹੈ। ਆਪਹਿ—ਆਪਣੇ ਵਿਚੋਂ (ਅੰਦਰੋਂ) ਹੀ। ਸੰਤ ਮਤਾਂਤ—ਸੰਤ-ਸਤਿਗੁਰੂ ਦੀ ਸਰਬ-ਸ੍ਰੇਸ਼ਟ ਸਿਖਿਆ ਸਦਕਾ।

### ਪਉੜੀ :

ਚਰਨ ਕਮਲ—ਕਮਲ ਵਰਗੇ ਚਰਨ, ਭਾਵ, ਗੁਰ-ਸ਼ਬਦ। ਧਨਿ ਧਨਿ—ਧੰਨਤਾ-ਜੋਗ ਹਨ। ਊਆ ਦਿਨ ਸੰਜੋਗ ਸਭਾਗਾ—ਭਾਗਸ਼ੀਲ ਸੰਜੋਗਾਂ ਵਾਲੇ ਉਹ ਦਿਹਾੜੇ। ਚਾਰਿ ਕੁੰਟ—ਚਾਰੇ ਤਰਫ਼ਾਂ [ਪੂਰਬ, ਪੱਛਮ, ਉੱਤਰ, ਦੱਖਣ]। ਦਹ ਦਿਸਿ—ਦਸ ਦਿਸ਼ਾਵਾਂ [ਚਾਰ ਤਰਫ਼ਾਂ, ਚਾਰ ਉਹਨਾਂ ਦੇ ਵਿਚਕਾਰਲੇ ਕੋਨੇ, ਉਪਰ, ਥੱਲੇ]। ਭ੍ਰਮਿ—ਭਟਕਦਾ ਹੋਇਆ। ਚਾਰ ਬਿਚਾਰ—ਸ਼ਾਸਤ੍ਰਾਂ ਦੇ ਦੱਸੇ ਸ਼ੁਭ ਅਸ਼ੁਭ ਕਰਮ। ਬਿਨਸਿਓ ਸਭ ਦੂਆ—ਸਾਰਾ ਦ੍ਵੰਦ ਮਿਟ ਗਿਆ। ਚਿੰਤ ਬਿਸਾਰੀ—ਚਿੰਤ (ਹਰ ਕਿਸਮ ਦੀ ਚਿਤਵਨੀ) ਵਿਸਰਜਨ (ਵਿਦਾ) ਹੋ ਗਈ, ਭਾਵ ਮਗਰੋਂ ਲਹਿ ਗਈ। ਏਕ ਦ੍ਰਿਸਟੇਤਾ—ਸਮ-ਦ੍ਰਿਸ਼ਟ, ਸਮਾਨ ਦ੍ਰਿਸ਼ਟੀ ਵਾਲਾ। ਗਿਆਨ ਅੰਜਨੁ—ਗਿਆਨ ਦਾ ਸੁਰਮਾ। ਜਿਹ ਨੇਤ੍ਰਾ—ਜਿਸ ਦੇ ਨੇਤਰਾਂ ਵਿਚ ਪੈ ਗਿਆ।

## ਅਰਥ :

### ਸਲੋਕੁ :

- ਮੈਂ ਆਪਣੇ ਚਿਤ ਵਿਚ ਵਹਿਗੁਰੂ ਦੇ ਚਰਨ-ਕਮਲਾਂ (ਗੁਰ-ਸ਼ਬਦ) ਦੀ ਚਿਤਵਨੀ ਕਰਦਾ ਰਹਿੰਦਾ ਹਾਂ, (ਇਸ ਦੀ ਬਰਕਤ ਨਾਲ ਵਾਹਿਗੁਰੂ ਵਲੋਂ) ਉਲਟਿਆ ਹੋਇਆ ਮੇਰਾ ਹਿਰਦਾ-ਕਮਲ ਖਿੜ ਪਿਆ ਹੈ।
- 'ਨਾਨਕ' ਮੁਹਰ-ਛਾਪ : ਸੰਤ-ਸਤਿਗੁਰੂ ਦੀ ਸਰਬ-ਸ੍ਰੇਸ਼ਟ ਸਿਖਿਆ ਦੁਆਰਾ ਗੋਬਿੰਦ-ਪ੍ਰਭੂ ਜੀ ਮੇਰੇ ਆਪੇ ਵਿਚੋਂ ਹੀ ਪ੍ਰਗਟ ਹੋ ਗਏ ਹਨ।

ਪਉੜੀ :

- 'ਚ' ਅੱਖਰ ਦੁਆਰਾ ਗੁਰ-ਉਪਦੇਸ਼ : ਭਾਗਸ਼ੀਲ ਸੰਜੋਗਾਂ ਵਾਲੇ ਉਹ ਦਿਹਾੜੇ ਧੰਨਤਾ-ਜੋਗ ਹਨ, ਧੰਨਤਾ-ਜੋਗ ਹਨ, ਜਦੋਂ ਮੇਰਾ ਮਨ ਗੁਰੂ ਦੇ ਚਰਨ-ਕਮਲਾਂ (ਗੁਰ-ਸ਼ਬਦ) ਨਾਲ ਜੁੜ ਗਿਆ।
- (ਪ੍ਰਭੂ ਦੇ ਦੀਦਾਰ ਲਈ) ਸ੍ਰਿਸ਼ਟੀ ਦੀਆਂ ਚਾਰੇ ਤਰਫ਼ਾਂ ਅਤੇ ਦਸੇ ਦਿਸ਼ਾਵਾਂ ਵਿਚ ਭਟਕਦਾ ਹੋਇਆ ਮਨੁੱਖ (ਗੁਰੂ ਦੀ ਸ਼ਰਨੀ) ਆਇਆ, (ਗੁਰੂ ਦੀ) ਕਿਰਪਾ ਹੋ ਗਈ ਤਾਂ ਦਰਸ਼ਨ ਪਾ ਲਿਆ।
- ਸਾਧੂ-ਸਤਿਗੁਰੂ ਦੀ ਸੰਗਤ ਵਿਚ ਮਿਲ ਕੇ ਮਨ ਨਿਰਮਲ ਹੋ ਗਿਆ, (ਸ਼ਾਸਤ੍ਰਾਂ ਦੇ ਦਸੇ) ਸ਼ੁਭ ਅਸ਼ੁਭ ਕਰਮਾਂ ਦਾ ਸਾਰਾ ਦ੍ਵੰਦ ਮਿਟ ਗਿਆ।
- 'ਨਾਨਕ' ਮੁਹਰ-ਛਾਪ : ਜਿਸ (ਵਡਭਾਗੇ ਮਨੁੱਖ) ਦੇ ਨੇਤਰਾਂ ਵਿਚ (ਗੁਰੂ ਨੇ) ਗਿਆਨ ਦਾ ਸੁਰਮਾ ਪਾ ਦਿੱਤਾ, ਉਸ ਦੀ ਹਰ ਕਿਸਮ ਦੀ ਚਿੰਤਾ (ਚਿਤਵਨੀ) ਵਿਸਰਜਨ (ਵਿਦਾ) ਹੋ ਗਈ, ਉਹ ਸਮਾਨ-ਦ੍ਰਿਸ਼ਟੀ ਵਾਲਾ (ਸਮ-ਦ੍ਰਿਸ਼ਟਾ, ਬ੍ਰਹਮ-ਗਿਆਨੀ) ਹੋ ਨਿਬੜਿਆ।੨੨।

**ਸਲੋਕੁ ॥**

**ਛਾਤੀ ਸੀਤਲ ਮਨੁ ਸੁਖੀ, ਛੰਤ ਗੋਬਿਦ ਗੁਨ ਗਾਇ ॥**
**ਐਸੀ ਕਿਰਪਾ ਕਰਹੁ ਪ੍ਰਭ, ਨਾਨਕ ਦਾਸ ਦਸਾਇ ॥੧॥**

**ਪਉੜੀ ॥**

**ਛਛਾ ਛੋਹਰੇ ਦਾਸ ਤੁਮਾਰੇ ॥**
**ਦਾਸ ਦਾਸਨ ਕੇ ਪਾਨੀਹਾਰੇ ॥**
**ਛਛਾ ਛਾਰੁ ਹੋਤ ਤੇਰੇ ਸੰਤਾ ॥**
**ਅਪਨੀ ਕ੍ਰਿਪਾ ਕਰਹੁ ਭਗਵੰਤਾ ॥**
**ਛਾਡਿ ਸਿਆਨਪ ਬਹੁ ਚਤੁਰਾਈ ॥**
**ਸੰਤਨ ਕੀ ਮਨ ਟੇਕ ਟਿਕਾਈ ॥**
**ਛਾਰੁ ਕੀ ਪੁਤਰੀ ਪਰਮ ਗਤਿ ਪਾਈ ॥**
**ਨਾਨਕ ਜਾ ਕਉ ਸੰਤ ਸਹਾਈ ॥੨੩॥**

***ਉਚਾਰਣ-ਬੋਧ :***

ਤੁਮਾਰੇ—'ਮ' ਉਚਾਰਣ ਭਾਰ-ਸਹਿਤ।
ਸੰਤਾ—ਤੁਕਾਂਤ ਕਾਰਨ ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਜਾ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।
ਕਉ—ਉਚਾਰਣ 'ਕੌ'।

***ਪਦ ਅਰਥ :***

**ਸਲੋਕੁ :**

ਸੀਤਲ—ਠੰਢੀ। ਛੰਤ—ਸਿਫ਼ਤਿ-ਸਾਲਾਹ ਦੇ ਆਤਮ-ਖੇੜਾ ਬਖ਼ਸ਼ਣ ਵਾਲੇ ਗੀਤ। ਦਾਸ ਦਸਾਇ—ਤੁਹਾਡੇ (ਅਜਿਹੇ) ਦਾਸਾਂ ਦੇ ਦਾਸ ਹੋ ਜਾਈਏ।

**ਪਉੜੀ :**

ਛੋਹਰੇ—ਨਿੱਕੇ ਜਿਹੇ ਬਾਲਕ। ਪਾਨੀਹਾਰੇ—ਪਾਣੀ ਢੋਣ ਵਾਲੇ। ਛਾਰੁ—ਚਰਨ-ਧੂੜੀ। ਭਗਵੰਤਾ—ਹੇ ਭਗਵਾਨ ਜੀ! ਚਤੁਰਾਈ—ਚਾਤੁਰਤਾ, ਚਲਾਕੀ। ਟੇਕ ਟਿਕਾਈ—ਟੇਕ ਮਨ ਵਿਚ ਧਾਰੀ ਹੈ। ਛਾਰੁ ਕੀ ਪੁਤਰੀ—ਮਿੱਟੀ ਦੀ ਪੁਤਲੀ। ਪਰਮ ਗਤਿ—ਸਰਬੋਤਮ ਆਤਮਿਕ ਅਵਸਥਾ। ਸੰਤ—ਸੰਤ-ਸਤਿਗੁਰੂ ਜੀ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਹੇ ਪ੍ਰਭੂ ਅਜਿਹੀ ਕਿਰਪਾ ਕਰੋ ਕਿ ਤੁਹਾਡੇ ਅਜਿਹੇ ਦਾਸਾਂ ਦੇ ਦਾਸ ਹੋਏ ਰਹੀਏ, ਜਿਨ੍ਹਾਂ ਵਡਭਾਗੇ ਜੀਵਾਂ ਦੀ ਗੋਬਿੰਦ ਦੇ ਆਤਮਿਕ-ਖੇੜਾ ਬਖ਼ਸ਼ਣ ਵਾਲੇ ਗੁਣ ਗਾ ਗਾ ਕੇ ਛਾਤੀ ਠੰਢੀ ਅਤੇ ਮਨ ਸੁਖੀ ਹੋਇਆ ਪਿਆ ਹੈ।

**ਪਉੜੀ :**

- 'ਛ' ਅੱਖਰ ਦੁਆਰਾ ਸਤਿਗੁਰੂ ਜੀ ਬੇਨਤੀ ਕਰਨ ਦਾ ਵੱਲ ਸਿਖਾਉਂਦੇ ਹਨ : ਹੇ ਭਗਵਾਨ ਜੀ! ਅਸੀਂ ਆਪ ਜੀ ਦੇ ਨਿੱਕੇ ਜਿਹੇ ਬਾਲਕ ਹਾਂ, ਅਥਵਾ ਆਪ ਜੀ ਦੇ (ਅਨਜਾਣ) ਦਾਸ ਹਾਂ, ਸਗੋਂ ਤੁਹਾਡੇ ਦਾਸਾਂ ਦੇ ਵੀ ਦਾਸ ਹਾਂ ਅਤੇ ਉਹਨਾਂ ਦਾ ਪਾਣੀ ਢੋਣ ਵਾਲੇ (ਕੰਮੀ) ਹਾਂ, ਆਪਣੀ

ਕਿਰਪਾ ਕਰ। ਅਸੀਂ (ਜੀਵਨ-ਪ੍ਰਯੰਤ) ਤੇਰੇ ਸੰਤ-ਪੁਰਸ਼ਾਂ ਦੀ ਚਰਨ-ਧੂੜ ਹੋਏ ਰਹੀਏ।

- ਬਹੁਤੀ ਸਿਆਣਪ ਅਤੇ ਚਤੁਰਤਾ (ਚਲਾਕੀ) ਛੱਡ ਕੇ ਤੇਰੇ ਸਤ-ਪੁਰਸ਼ਾਂ ਦੀ ਮਨ ਵਿਚ ਟੇਕ ਧਾਰਨ ਕੀਤੀ ਹੈ (ਆਸਰਾ ਲਿਆ ਹੈ)।
- 'ਨਾਨਕ' ਮੁਹਰ-ਛਾਪ : ਜਿਸ ਜੀਵ ਨੂੰ ਸੰਤ-ਸਤਿਗੁਰੂ ਜੀ, ਅਥਵਾ, ਉਹਨਾਂ ਤੋਂ ਵਰੋਸਾਏ ਹੋਏ ਸਤ-ਪੁਰਸ਼ ਸਹਾਈ ਹੁੰਦੇ ਹਨ, ਉਹ ਮਿੱਟੀ ਦੀ ਪੁਤਲੀ (ਇਸ ਪੰਜ-ਭੂਤਕੀ ਦੇਹੀ) ਨਾਲ ਸਰਬੋਤਮ-ਆਤਮਿਕ ਅਵਸਥਾ (ਤੁਰੀਆ-ਪਦ) ਪ੍ਰਾਪਤ ਕਰ ਲੈਂਦਾ ਹੈ।੨੩।

**ਸਲੋਕੁ ॥**

**ਜੋਰ ਜੁਲਮ ਫੂਲਹਿ ਘਨੋ, ਕਾਚੀ ਦੇਹ ਬਿਕਾਰ ॥**
**ਅਹੰਬੁਧਿ ਬੰਧਨ ਪਰੇ, ਨਾਨਕ ਨਾਮ ਛੁਟਾਰ ॥੧॥**

**ਪਉੜੀ ॥**

**ਜਜਾ ਜਾਨੈ ਹਉ ਕਛੁ ਹੂਆ ॥**
**ਬਾਧਿਓ ਜਿਉ ਨਲਿਨੀ ਭ੍ਰਮਿ ਸੂਆ ॥**
**ਜਉ ਜਾਨੈ ਹਉ ਭਗਤੁ ਗਿਆਨੀ ॥**
**ਆਗੈ ਠਾਕੁਰਿ ਤਿਲੁ ਨਹੀ ਮਾਨੀ ॥**
**ਜਉ ਜਾਨੈ ਮੈ ਕਥਨੀ ਕਰਤਾ ॥**
**ਬਿਆਪਾਰੀ ਬਸੁਧਾ ਜਿਉ ਫਿਰਤਾ ॥**
**ਸਾਧਸੰਗਿ ਜਿਹ ਹਉਮੈ ਮਾਰੀ ॥**
**ਨਾਨਕ ਤਾ ਕਉ ਮਿਲੇ ਮੁਰਾਰੀ ॥੨੪॥**

***ਉਚਾਰਣ-ਬੋਧ :***

ਫੂਲਹਿ, ਹਉ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।
ਜਿਹ, ਤਾ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਕਉ—ਉਚਾਰਣ 'ਕੌ'।

***ਪਦ ਅਰਥ :***

**ਸਲੋਕੁ :**

ਜੋਰ ਜੁਲਮ—ਧੱਕੇਸ਼ਾਹੀ ਅਤੇ ਕਹਿਰ। ਫੂਲਹਿ ਘਨੋ—ਬਹੁਤ ਫੁਲਦੇ (ਫੁਲ ਫੁਲ ਪੈਂਦੇ) ਹਨ। ਬਿਕਾਰ—ਵਿਅਰਥ, ਨਿਕੰਮੀ। ਅਹੰਬੁਧਿ—ਹਉ-ਗ੍ਰਸਤ ਬੁੱਧੀ ਕਾਰਨ। ਛੁਟਾਰ—ਛੁਟਕਾਰਾ।

**ਪਉੜੀ :**

ਨਲਿਨੀ[1] ਭ੍ਰਮਿ—ਨਲਕੀ ਦੇ ਧੋਖੇ ਕਾਰਨ। ਸੂਆ—ਤੋਤਾ। ਜਉ—ਜਦੋਂ। ਕਥਨੀ ਕਰਤਾ—ਵਧੀਆ ਕਥਾਕਾਰ। ਬਸੁਧਾ—ਧਰਤੀ ਉੱਤੇ। ਮੁਰਾਰੀ—ਮੁਰ-ਦੈਂਤ ਦਾ ਵੈਰੀ, ਵਾਹਿਗੁਰੂ।

***ਅਰਥ :***

**ਸਲੋਕੁ :**

- ਨਾਨਕ! ਵਿਕਾਰੀ ਮਨੁੱਖ ਆਪਣੀ ਨਾਸਮਾਨ ਅਤੇ ਤੁਛ ਦੇਹੀ ਲਈ (ਦੂਜਿਆਂ ਉਤੇ) ਧੱਕੇ-ਸ਼ਾਹੀ ਅਤੇ ਜ਼ੁਲਮ (ਕਹਿਰ) ਕਰ ਕੇ ਫੁਲ ਫੁਲ ਪੈਂਦੇ (ਹੰਕਾਰ ਕਰਦੇ) ਹਨ। ਹੰਕਾਰੀ ਬੁੱਧੀ ਦੇ ਕਾਰਨ ਉਹਨਾਂ ਨੂੰ (ਜੀਵਨ-ਪ੍ਰਯੰਤ) ਵਿਕਾਰੀ-ਬੰਧਨ ਪਏ ਰਹਿੰਦੇ ਹਨ, ਜਿਨ੍ਹਾਂ ਤੋਂ ਛੁਟਕਾਰਾ ਕੇਵਲ ਨਾਮ (ਸਿਮਰਨ) ਦੁਆਰਾ ਹੀ ਹੋ ਸਕਦਾ ਹੈ।

**ਪਉੜੀ :**

- 'ਜ' ਅੱਖਰ ਦੁਆਰਾ ਗੁਰ-ਉਪਦੇਸ਼ : ਜਦੋਂ ਮਨੁੱਖ ਇਹ ਸਮਝਦਾ ਹੈ ਕਿ ਮੈਂ ਕੁਝ ਬਣ ਗਿਆ ਹਾਂ, ਉਹ (ਆਪਣੇ ਹਉਮੈ-ਹੰਕਾਰ ਵਿਚ) ਇੰਜ ਬੱਝ ਜਾਂਦਾ ਹੈ, ਜਿਵੇਂ ਚੋਗੇ ਦੇ ਭੁਲੇਖੇ ਵਿਚ ਤੋਤਾ ਨਲਕੀ (ਯੰਤਰ) 'ਤੇ ਬੈਠ ਕੇ ਫਸ ਜਾਂਦਾ ਹੈ।
- ਜਦੋਂ ਇਹ ਜੀਵ ਇਹ ਸਮਝਦਾ ਹੈ ਕਿ ਮੈਂ ਗਿਆਨਵਾਨ ਅਤੇ ਭਗਤ ਬਣ ਗਿਆ ਹਾਂ, ਅਗੇ ਸੱਚੀ ਦਰਗਾਹ ਵਿਚ ਠਾਕੁਰ ਵਲੋਂ (ਉਸ ਹੰਕਾਰੀ

---

੧. ਨਲਿਨੀ—ਤੋਤਾ ਫਾਹੁਣ ਦਾ ਇਕ ਯੰਤ੍ਰ, ਜੋ ਬਾਂਸ ਦੀ ਨਾਲੀ (ਨਾਲਿਕਾ) ਤੋਂ ਬਣਦਾ ਹੈ, ਪਾਣੀ ਦੇ ਕੁੰਡ ਉਪਰ ਇਕ ਸਰੀਏ ਵਿਚ ਪ੍ਰੋ ਕੇ ਥੋਥੀ ਨਲਕੀ ਲਗਾਈ ਜਾਂਦੀ ਹੈ। ਜਦ ਤੋਤਾ ਉਸ ਉਪਰ ਬੈਠਦਾ ਹੈ ਤਦ ਨਲਕੀ ਫਿਰ ਜਾਂਦੀ ਹੈ ਅਰ ਤੋਤਾ ਸਿਰ-ਪਰਣੇ ਪਾਣੀ ਪੁਰ ਲਟਕਣ ਲਗਦਾ ਹੈ। ਡੁਬਣ ਦੇ ਭੈ ਕਰਕੇ ਤੋਤਾ ਨਲਕੀ ਨਹੀਂ ਛਡਦਾ ਅਤੇ ਫੜ ਕੇ ਪਿੰਜਰੇ ਪਾਇਆ ਜਾਂਦਾ ਹੈ। *(ਮਹਾਨ ਕੋਸ਼—ਪੰਨਾ ੬੮੫, ਚੌਥੀ ਐਡੀਸ਼ਨ, ਪੰਜਾਬ ਭਾਸ਼ਾ ਵਿਭਾਗ)*

ਦੇ ਗਿਆਨ ਅਤੇ ਭਗਤੀ) ਨੂੰ ਤਿਲ ਮਾਤ੍ਰ ਵੀ ਮਾਨਤਾ ਨਹੀਂ ਦਿੱਤੀ ਜਾਂਦੀ।

- ਜਦੋਂ ਜੀਵ ਇਹ ਸਮਝਦਾ ਹੈ ਕਿ ਮੈਂ ਵਧੀਆ ਕਥਾਕਾਰ ਹਾਂ, ਉਹ ਉਸ ਵਪਾਰੀ ਵਾਂਗ ਹੈ, ਜੋ ਸੌਦਾ ਵੇਚਣ ਲਈ ਧਰਤੀ 'ਤੇ ਆਪਣੇ ਸੌਦੇ ਦਾ ਹੋਕਾ ਦੇਂਦਾ ਫਿਰਦਾ ਹੈ।
- ਨਾਨਕ ! ਜਿਸ ਮਨੁੱਖ ਨੇ ਸਾਧੂ-ਸਤਿਗੁਰੂ ਨਾਲ ਮਿਲ ਕੇ ਆਪਣੀ ਹਉਮੈ ਮੇਟ ਲਈ, ਉਸ ਨੂੰ ਮੁਰ ਦੈਂਤ ਦਾ ਵੈਰੀ (ਵਾਹਿਗੁਰੂ) ਆ ਮਿਲਦਾ ਹੈ।੨੪।

**ਸਲੋਕੁ ॥**

**ਝਾਲਾਘੇ ਉਠਿ ਨਾਮੁ ਜਪਿ, ਨਿਸਿ ਬਾਸੁਰ ਆਰਾਧਿ ॥**
**ਕਾਰ੍ਹਾ ਤੁਝੈ ਨ ਬਿਆਪਈ, ਨਾਨਕ ਮਿਟੈ ਉਪਾਧਿ ॥੧॥**

**ਪਉੜੀ ॥**

**ਝਝਾ ਝੂਰਨੁ ਮਿਟੈ ਤੁਮਾਰੋ ॥**
**ਰਾਮ ਨਾਮ ਸਿਉ ਕਰਿ ਬਿਉਹਾਰੋ ॥**
**ਝੂਰਤ ਝੂਰਤ ਸਾਕਤ ਮੂਆ ॥**
**ਜਾ ਕੈ ਰਿਦੈ ਹੋਤ ਭਾਉ ਬੀਆ ॥**
**ਝਰਹਿ ਕਸੰਮਲ ਪਾਪ ਤੇਰੇ ਮਨੂਆ ॥**
**ਅੰਮ੍ਰਿਤ ਕਥਾ ਸੰਤਸੰਗਿ ਸੁਨੂਆ ॥**
**ਝਰਹਿ ਕਾਮ ਕ੍ਰੋਧ ਦ੍ਰੁਸਟਾਈ ॥**
**ਨਾਨਕ ਜਾ ਕਉ ਕ੍ਰਿਪਾ ਗੁਸਾਈ ॥੨੫॥**

***ਉਚਾਰਣ-ਬੋਧ :***

ਤੁਮਾਰੋ—'ਮ' ਉਚਾਰਨ ਭਾਰ ਸਹਿਤ।
ਸਿਉ, ਝਰਹਿ, ਗੁਸਾਈ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਝਾਲਾਘੇ—ਤੜਕੇ, ਅੰਮ੍ਰਿਤ ਵੇਲੇ। ਨਿਸਿ—ਰਾਤੀ। ਬਾਸੁਰ—ਦਿਨੇ।

ਕਾਰ੍ਹਾ—ਝੋਰਾ। ਨ ਬਿਆਪਈ—ਆਪਣਾ ਮੰਦਾ ਪ੍ਰਭਾਵ ਨਹੀਂ ਪਾ ਸਕੇਗਾ। ਉਪਾਧਿ—ਆਫ਼ਤ, ਮੁਸੀਬਤ, ਬਿਪਤਾ।

**ਪਉੜੀ :**

ਝੂਰਨੁ—ਝੋਰਾ। ਬਿਉਹਾਰੋ—ਵਣਜ-ਵਾਪਾਰ। ਸਾਕਤ—ਸ਼ਕਤੀ (ਮਾਇਆ) ਦਾ ਪੁਜਾਰੀ। ਭਾਉ ਬੀਆ—ਦ੍ਵੈਤਾ-ਭਾਵ। ਝਰਹਿ—ਝੜ ਜਾਂਦੇ, ਮਗਰੋਂ ਲਥ ਜਾਂਦੇ ਹਨ। ਕਸੰਮਲ ਪਾਪ—ਮਨ ਨੂੰ ਮੂਰਛਤ ਕਰ ਦੇਣ ਵਾਲੇ ਪਾਪ। ਦੂਸਟਾਈ—ਦੁਸ਼ਟਾਈ (ਦੁਸ਼ਟਤਾ ਵਾਲੀ ਵਾਦੀ)। ਗੁਸਾਈ—ਧਰਤੀ ਦੇ ਮਾਲਕ (ਵਾਹਿਗੁਰੂ) ਦੀ।

***ਅਰਥ :***

**ਸਲੋਕੁ :**

- ਹੇ ਭਾਈ! (ਨਿਤਾਪ੍ਰਤਿ) ਤੜਕੇ, ਅੰਮ੍ਰਿਤ-ਵੇਲੇ ਉਠ ਕੇ ਨਾਮ ਜਪ ਅਤੇ ਦਿਨ-ਰਾਤ, ਭਾਵ ਹਰ ਸਮੇਂ ਇਸ ਦਾ ਆਰਾਧਨ (ਸਿਮਰਨ) ਕਰਦਾ ਰਹੁ। 'ਨਾਨਕ' ਮੁਹਰ-ਛਾਪ : ਇਸ ਤਰ੍ਹਾਂ ਤੈਨੂੰ (ਜੀਵਨ ਵਿਚ) ਝੋਰਾ ਕਦੀ ਨਹੀਂ ਵਿਆਪੇਗਾ (ਤੇਰੇ ਉਤੇ ਭਾਰੂ ਨਹੀਂ ਹੋਵੇਗਾ) ਅਤੇ ਤੇਰੀ ਹਰ ਕਿਸਮ ਦੀ ਉਪਾਧੀ (ਆਫ਼ਤ, ਮੁਸੀਬਤ, ਬਿਪਤਾ) ਮਿਟ ਜਾਏਗੀ।

**ਪਉੜੀ :**

- 'ਝ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ! ਰਾਮ-ਨਾਮ ਨਾਲ ਆਤਮ-ਸੰਬੰਧ ਜੋੜ ਕੇ ਜੀਵਨ ਦਾ ਬਿਉਹਾਰ (ਕੰਮ-ਕਾਜ) ਕਰ, ਤੇਰਾ ਝੋਰਾ ਮਿਟ ਜਾਏਗਾ।
- ਸ਼ਕਤੀ (ਮਾਇਆ) ਦਾ ਉਪਾਸ਼ਕ, ਜਿਸ ਦੇ ਹਿਰਦੇ ਵਿਚ ਦ੍ਵੈਤਾ-ਭਾਵ ਹੁੰਦਾ ਹੈ, ਉਹ (ਜੀਵਨ-ਪ੍ਰਯੰਤ) ਝੂਰਦਾ ਝੂਰਦਾ ਹੀ ਮਰ ਜਾਂਦਾ ਹੈ।
- ਸੰਤ-ਸਤਿਗੁਰੂ ਦੀ ਸੰਗਤਿ ਵਿਚ ਜੁੜ ਕੇ ਨਾਮ-ਅੰਮ੍ਰਿਤ ਦੀ ਕਥਾ (ਨਾਮ-ਉਚਾਰ) ਸੁਣਨ ਵਾਲਾ ਸੁਭਾਅ ਬਣਾ, ਤੇਰੇ ਮਨ ਨੂੰ ਮੂਰਛਤ ਕਰਨ ਵਾਲੇ ਪਾਪ-ਵਿਕਾਰ ਝੜ (ਖਹਿੜਾ ਛੱਡ) ਜਾਣਗੇ।
- 'ਨਾਨਕ' ਮੁਹਰ-ਛਾਪ : ਜਿਸ ਜੀਵ ਉਤੇ ਸ੍ਰਿਸ਼ਟੀ ਦੇ ਮਾਲਕ ਵਾਹਿਗੁਰੂ ਦੀ ਕਿਰਪਾ ਹੋ ਜਾਂਦੀ ਹੈ, ਉਸ ਦੀ ਕਾਮ-ਵਾਸ਼ਨਾ, ਗੁਸੈਲਾਪਨ ਅਤੇ ਕਮੀਨਗੀ (ਨੀਚਤਾਈ ਵਾਲੀ ਚੇਸ਼ਟਾ) ਆਦਿ ਸਾਰੇ ਵਿਕਾਰ ਝੜ (ਖਹਿੜਾ ਛੱਡ) ਜਾਂਦੇ ਹਨ।੨੫।

ਸਲੋਕੁ ॥

ਞਤਨ ਕਰਹੁ ਤੁਮ ਅਨਿਕ ਬਿਧਿ, ਰਹਨੁ ਨ ਪਾਵਹੁ ਮੀਤ ॥
ਜੀਵਤ ਰਹਹੁ ਹਰਿ ਹਰਿ ਭਜਹੁ, ਨਾਨਕ ਨਾਮ ਪਰੀਤਿ ॥੧॥

ਪਵੜੀ ॥

ਞੰਞਾ ਞਾਣਹੁ ਦ੍ਰਿੜੁ ਸਹੀ, ਬਿਨਸਿ ਜਾਤ ਏਹ ਹੇਤ ॥
ਗਣਤੀ ਗਣਉ ਨ ਗਣਿ ਸਕਉ, ਊਠਿ ਸਿਧਾਰੇ ਕੇਤ ॥
ਞੋ ਪੇਖਉ ਸੋ ਬਿਨਸਤਉ, ਕਾ ਸਿਉ ਕਰੀਐ ਸੰਗੁ ॥
ਞਾਣਹੁ ਇਆ ਬਿਧਿ ਸਹੀ ਚਿਤ, ਝੂਠਉ ਮਾਇਆ ਰੰਗੁ ॥
ਞਾਣਤ ਸੋਈ ਸੰਤੁ ਸੁਇ ਭ੍ਰਮ ਤੇ ਕੀਚਿਤ ਭਿੰਨ ॥
ਅੰਧ ਕੂਪ ਤੇ ਤਿਹ ਕਢਹੁ, ਜਿਹ ਹੋਵਹੁ ਸੁਪ੍ਰਸੰਨ ॥
ਞਾ ਕੈ ਹਾਥਿ ਸਮਰਥ ਤੇ ਕਾਰਨ ਕਰਨੈ ਜੋਗ ॥
ਨਾਨਕ ਤਿਹ ਉਸਤਤਿ ਕਰਉ, ਞਾਹੂ ਕੀਓ ਸੰਜੋਗ ॥੨੬॥

*ਉਚਾਰਣ-ਬੋਧ :*

ਗਣਉ, ਸਕਉ, ਪੇਖਉ, ਬਿਨਸਤਉ, ਕਰਉ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਦ੍ਰਿੜੁ—'ੜ' ਉਚਾਰਣ ਭਾਰ ਸਹਿਤ।
ਸਿਉ—ਉਚਾਰਣ ਨਾਸਕੀ।
ਕਾ, ਤਿਹ, ਜਿਹ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।

*ਪਦ ਅਰਥ :*

**ਸਲੋਕੁ :**

ਞਤਨ—ਜਤਨ, ਉਪਰਾਲੇ। ਅਨਿਕ ਬਿਧਿ—ਅਨੇਕ ਪ੍ਰਕਾਰ ਦੇ।

**ਪਵੜੀ :**

ਞਾਣਹੁ ਦ੍ਰਿੜ ਸਹੀ—ਇਹ ਸਹੀ (ਅਸਲੀਅਤ) ਪ੍ਰਪੱਕ ਕਰ ਕੇ ਜਾਣ ਲਵੋ। ਬਿਨਸਿ ਜਾਤ ਏਹ ਹੇਤ—ਇਹ ਸੰਸਾਰੀ ਮੋਹ-ਪਿਆਰ ਅੰਤ ਨੂੰ ਟੁੱਟ ਜਾਣ ਵਾਲੇ ਹਨ। ਗਣਤੀ ਗਣਉ—ਜੇ ਕੋਈ ਗਿਣਤੀ ਕਰਨਾ ਚਾਹੇ। ਨ ਗਣਿ

ਸਕਉ—ਤਾਂ ਗਿਣ ਨਹੀਂ ਸਕੇਗਾ। ਊਠਿ ਸਿਧਾਰੇ—ਉਠ ਟੁਰੇ। ਕੇਤ—ਕਿੰਨੇ ਹੀ ਜੀਵ। ਦੇ—ਜੋ ਕੁਝ। ਪੇਖਉ—ਜੋ ਕੁਝ ਦ੍ਰਿਸ਼ਟਮਾਨ (ਵੇਖਣ ਵਿਚ ਆਉਣ ਵਾਲਾ) ਹੈ। ਸੋ ਬਿਨਸਤਉ—ਉਹ ਸਾਰਾ ਕੁਝ ਨਾਸ਼ ਹੋ ਜਾਣ ਵਾਲਾ (ਨਾਸ਼ਮਾਨ) ਹੈ। ਕਾ ਸਿਉ—ਕਿਸ ਨਾਲ। ਇਆ ਬਿਧਿ—ਇਸ ਪ੍ਰਕਾਰ। ਦਾਨਤ ਸੋਈ—ਓਹੀ ਜੀਵ ਅਸਲੀਅਤ ਜਾਨਣ ਵਾਲਾ (ਗਿਆਨਵਾਨ) ਹੈ। ਸੁਇ—ਉਹ ਹੀ। ਭ੍ਰਮ ਤੇ ਕੀਚਿਤ ਭਿੰਨ—ਜਿਸ ਦਾ ਚਿਤ ਭਰਮ ਤੋਂ ਵੱਖ (ਨਿਰਲੇਪ) ਕਰ ਲਿਆ ਜਾਂਦਾ ਹੈ। ਅੰਧ ਕੂਪ—(ਭਰਮ ਦੇ) ਅੰਨ੍ਹੇ ਖੂਹ ਤੋਂ। ਤਿਹ ਕਢਹੁ—ਉਸ ਨੂੰ ਕੱਢ ਲੈਂਦੇ ਹੋ। ਦਾ ਕੈ ਹਾਥਿ ਸਮਰਥ—ਜਿਸ (ਵਾਹਿਗੁਰੂ) ਦੇ ਹੱਥ ਵਿਚ ਸਾਰੀ ਸਮਰੱਥਾ ਹੈ। ਤੇ ਕਾਰਨ ਕਰਨੈ ਜੋਗ—ਅਤੇ ਜੋ (ਵਾਹਿਗੁਰੂ) ਸਾਰੇ ਕਾਰਨਾਂ ਦੇ ਕਰਨ ਨੂੰ ਸਮਰੱਥ ਹੈ। ਤਿਹ ਉਸਤਤਿ ਕਰਉ—ਉਸ ਦੀ ਉਸਤਤੀ ਕਰੋ। ਦਾਹੂ ਕੀਓ ਸੰਜੋਗ—ਜਿਸ ਨੇ ਆਪਣੇ ਸੰਤਾਂ ਦਾ ਆਪਣੇ ਨਾਲ (ਅੰਤਰ-ਆਤਮੈ) ਸੰਜੋਗ (ਮਿਲਾਪ) ਬਣਾਇਆ ਹੋਇਆ ਹੈ।

***ਅਰਥ :***

**ਸਲੋਕੁ :**

- ਹੇ ਮਿੱਤਰੋ! ਬੇਸ਼ਕ ਤੁਸੀਂ ਅਨੇਕ ਪ੍ਰਕਾਰ ਦੇ ਜਤਨ ਕਰ ਵੇਖਹੁ, ਇਸ (ਨਾਸ਼ਮਾਨ ਸੰਸਾਰ ਵਿਚ ਸਦੀਵੀ ਤੌਰ 'ਤੇ) ਟਿਕਾਣਾ ਪ੍ਰਾਪਤ ਨਹੀਂ ਕਰ ਸਕੋਗੇ।
- 'ਨਾਨਕ' ਮੁਹਰ-ਛਾਪ : ਜੇ ਤੁਸੀਂ ਨਾਮ ਦੀ ਪ੍ਰੀਤ ਧਾਰਨ ਕਰ ਕੇ ਹਰੀ ਦਾ ਹਰਿ-ਨਾਮ (ਨਿਰੰਤਰ) ਸਿਮਰਦੇ ਰਹੋ ਤਾਂ (ਆਤਮ-ਤਲ 'ਤੇ) ਸਦਾ ਜੀਉਂਦੇ ਰਹੋਗੇ, ਭਾਵ, ਅਮਰ ਹੋ ਜਾਓਗੇ।

**ਪਵੜੀ :**

- 'ਦ' ਅੱਖਰ ਦੁਆਰਾ ਗੁਰ-ਉਪਦੇਸ਼ : ਇਹ ਅਸਲੀਅਤ ਪ੍ਰਪੱਕ ਕਰ ਕੇ ਸਮਝ ਲਵੋ ਕਿ ਇਹ ਸੰਸਾਰੀ ਮੋਹ-ਪਿਆਰ (ਅੰਤ ਨੂੰ) ਟੁੱਟ ਜਾਂਦੇ ਹਨ। ਜੇ ਕੋਈ ਗਿਣਤੀ ਕਰਨਾ ਚਾਹੇ ਤਾਂ ਗਿਣ ਨਹੀਂ ਸਕੇਗਾ ਕਿ ਕਿੰਨੇ ਕੁ ਜੀਵ (ਸੰਸਾਰ ਤੋਂ) ਉਠ ਕੇ (ਪਰਲੋਕ ਨੂੰ) ਚਾਲੇ ਪਾ ਚੁੱਕੇ ਹਨ।
- ਜੋ ਕੁਝ ਵੇਖਣ ਵਿਚ ਆਉਣ ਵਾਲਾ ਹੈ, ਉਹ ਸਾਰੇ ਦਾ ਸਾਰਾ ਨਾਸ

ਹੋ ਜਾਣ ਵਾਲਾ ਹੈ, ਫਿਰ, ਕਿਸ ਨਾਲ ਸੰਬੰਧ ਜੋੜੀਏ ? ਇਸ ਪ੍ਰਕਾਰ ਹੇ ਚਿਤ ! ਨਿਸਚੈ ਕਰ ਕੇ ਜਾਣ ਲਓ ਕਿ ਮਾਇਆ ਦਾ ਰੰਗ (ਪਿਆਰ) ਝੂਠਾ ਹੈ।

- ਹੇ ਵਾਹਿਗੁਰੂ ! (ਵਾਸਤਵ ਵਿਚ) ਉਹ ਹੀ ਮਨੁੱਖ ਗਿਆਨਵਾਨ ਹੈ, ਉਹ ਹੀ ਸਤ-ਪੁਰਸ਼ ਹੈ, ਜਿਸ ਦਾ ਚਿਤ ਆਪ ਜੀ ਵਲੋਂ ਭਰਮ ਤੋਂ ਅਲਗ (ਨਿਰਲੇਪ) ਕਰ ਲਿਆ ਜਾਂਦਾ ਹੈ, (ਭਰਮ ਦੇ ਇਸ) ਅੰਨ੍ਹੇ ਖੂਹ ਤੋਂ ਤੁਸੀਂ ਉਸ ਮਨੁੱਖ ਨੂੰ ਕੱਢ ਲੈਂਦੇ ਹੋ, ਜਿਸ ਉੱਤੇ ਤੁਸੀਂ ਭਲੀ ਪ੍ਰਕਾਰ ਪ੍ਰਸੰਨ ਹੋ ਜਾਂਦੇ ਹੋ।
- 'ਨਾਨਕ' ਮੁਹਰ-ਛਾਪ : ਸੋ, ਹੇ ਮਿੱਤਰ ! ਉਸ (ਵਾਹਿਗੁਰੂ) ਦੀ ਉਸਤਤੀ ਕਰੋ, ਜਿਸ ਦੇ ਹੱਥ ਵਿਚ ਸਾਰੀ ਸਮਰੱਥਾ ਹੈ ਅਤੇ ਜੋ ਸਾਰੇ ਕਾਰਨਾਂ ਦੇ ਕਾਰਨ (ਢੋਅ ਢੁਕਾਉਣ) ਵਾਲਾ ਹੈ ਅਤੇ ਜਿਸ ਨੇ ਆਪਣੇ ਸੰਤ-ਜਨਾਂ ਦਾ ਆਪਣੇ ਨਾਲ (ਅੰਤਰ-ਆਤਮੈ) ਸੰਜੋਗ (ਮਿਲਾਪ) ਬਣਾਇਆ ਹੋਇਆ ਹੈ।੨੬।

**ਸਲੋਕੁ ॥**

**ਟੂਟੇ ਬੰਧਨ ਜਨਮ ਮਰਨ, ਸਾਧ ਸੇਵ ਸੁਖੁ ਪਾਇ ॥**
**ਨਾਨਕ ਮਨਹੁ ਨ ਬੀਸਰੈ, ਗੁਣ ਨਿਧਿ ਗੋਬਿਦ ਰਾਇ ॥੧॥**

**ਪਉੜੀ ॥**

**ਟਹਲ ਕਰਹੁ ਤਉ ਏਕ ਕੀ, ਜਾ ਤੇ ਬ੍ਰਿਥਾ ਨ ਕੋਇ ॥**
**ਮਨਿ ਤਨਿ ਮੁਖਿ ਹੀਐ ਬਸੈ, ਜੋ ਚਾਹਹੁ ਸੋ ਹੋਇ ॥**
**ਟਹਲ ਮਹਲ ਤਾ ਕਉ ਮਿਲੈ, ਜਾ ਕਉ ਸਾਧ ਕ੍ਰਿਪਾਲ ॥**
**ਸਾਧੂ ਸੰਗਤਿ ਤਉ ਬਸੈ, ਜਉ ਆਪਨ ਹੋਹਿ ਦਇਆਲ ॥**
**ਟੋਹੇ ਟਾਹੇ ਬਹੁ ਭਵਨ, ਬਿਨੁ ਨਾਵੈ ਸੁਖੁ ਨਾਹਿ ॥**
**ਟਲਹਿ ਜਾਮ ਕੇ ਦੂਤ ਤਿਹ, ਜੁ ਸਾਧੂ ਸੰਗਿ ਸਮਾਹਿ ॥**
**ਬਾਰਿ ਬਾਰਿ ਜਾਉ ਸੰਤ ਸਦਕੇ ॥**
**ਨਾਨਕ ਪਾਪ ਬਿਨਾਸੇ ਕਦਿ ਕੇ ॥੨੭॥**

***ਉਚਾਰਣ-ਬੋਧ :***

ਜਾ, ਤਾ, ਤਿਹ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਟਹਲ, ਮਹਲ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

ਕਉ—ਉਚਾਰਣ 'ਕੌ'।

ਹੋਹਿ, ਟਲਹਿ, ਸਮਾਹਿ, ਜਾਉ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ।

**ਪਉੜੀ :**

ਟਹਲ—ਸੇਵਾ। ਬ੍ਰਿਥਾ—ਖ਼ਾਲੀ। ਹੀਐ—ਹਿਰਦੇ ਵਿਚ। ਸਾਧ ਕ੍ਰਿਪਾਲ—ਸਾਧੂ-ਸਤਿਗੁਰੂ ਜੀ ਕਿਰਪਾਲੂ ਹੋ ਜਾਂਦੇ ਹਨ। ਜਉ ਆਪਨ ਹੋਹਿ ਦਇਆਲ—ਜਦੋਂ ਪ੍ਰਭੂ ਜੀ ਆਪ ਦਇਆਲੂ ਹੋ ਜਾਂਦੇ ਹਨ। ਟੋਹੇ ਟਾਹੇ—ਵੇਖੇ ਭਾਲੇ ਹਨ। ਬਾਰਿ ਬਾਰਿ—ਫਿਰ ਫਿਰ। ਕਦਿ ਕੇ—ਕਦੋਂ ਦੇ। ਟਲਹਿ—ਮਗਰੋਂ ਲਹਿ ਜਾਂਦੇ ਹਨ।

***ਅਰਥ :***

**ਸਲੋਕੁ :**

- ਨਾਨਕ! ਸਾਧੂ-ਸਤਿਗੁਰੂ ਦੀ ਦਰਸਾਈ ਹੋਈ ਸੇਵਾ (ਨਾਮ-ਭਗਤੀ) ਸਦਕਾ ਮਨੁੱਖ ਆਤਮ-ਸੁਖ ਪ੍ਰਾਪਤ ਕਰ ਲੈਂਦਾ ਹੈ, ਗੁਣਾਂ ਦਾ ਖ਼ਜ਼ਾਨਾ ਗੋਬਿੰਦ ਰਾਇ ਉਸ ਦੇ ਮਨ ਤੋਂ ਕਦੀ ਨਹੀਂ ਭੁਲਦਾ, ਇਸ ਤਰ੍ਹਾਂ ਉਸ ਦੇ ਜਨਮ ਮਰਨ ਦੇ ਬੰਧਨ ਕੱਟੇ ਜਾਂਦੇ ਹਨ।

**ਪਉੜੀ :**

- ਹੇ ਭਾਈ! ਸੇਵਾ (ਭਗਤੀ) ਕਰੋ ਤਾਂ ਇਕ ਵਾਹਿਗੁਰੂ ਦੀ, ਜਿਸ (ਦੇ ਦਰ) ਤੋਂ ਕਦੀ ਕੋਈ ਖ਼ਾਲੀ ਨਹੀਂ ਮੁੜਦਾ। ਜੇ ਵਾਹਿਗੁਰੂ ਮਨ ਵਿਚ, ਤਨ ਵਿਚ, ਮੂੰਹ ਵਿਚ ਅਤੇ ਹਿਰਦੇ ਵਿਚ ਭਾਵ, ਸਮੁੱਚੇ ਆਪੇ ਵਿਚ ਵਸ ਜਾਏ ਤਾਂ (ਤੁਸੀਂ ਵਾਹਿਗੁਰੂ ਨਾਲ ਅੰਤਰ-ਆਤਮੇ) ਇਕ-ਮਿਕ ਹੋ ਜਾਓਗੇ।) ਫਿਰ ਜੋ ਕੁਝ ਤੁਸੀਂ ਚਾਹੋਗੇ, ਓਹੀ ਕੁਝ ਹੋਵੇਗਾ।
- ਪ੍ਰਭੂ ਦਾ ਮਹਲ ਅਤੇ ਮਹਲ ਦੀ ਸੇਵਾ (ਨਾਮ-ਭਗਤੀ) ਉਸ ਜੀਵ ਨੂੰ

ਹੀ ਪ੍ਰਾਪਤ ਹੁੰਦੀ ਹੈ, ਜਿਸ ਉਤੇ ਸਾਧੂ-ਸਤਿਗੁਰੂ ਜੀ ਕਿਰਪਾਲੂ ਹੋ ਜਾਣ, ਪਰ ਸਾਧੂ-ਸਤਿਗੁਰੂ ਜੀ ਦੀ ਸੰਗਤਿ ਵਿਚ ਕੋਈ ਜੀਵ ਤਾਂ ਹੀ ਵਾਸਾ ਪਾਉਂਦਾ ਹੈ, ਜੇਕਰ ਪ੍ਰਭੂ ਜੀ ਆਪ ਦਇਆਲੂ ਹੋ ਜਾਣ। [ਭਾਵ, ਗੁਰਮਤਿ ਦਾ ਇਹ ਮੂਲ-ਸਿਧਾਂਤ ਹੈ ਕਿ ਪ੍ਰਭੂ ਦੀ ਕਿਰਪਾ ਸਦਕਾ ਗੁਰੂ ਦਾ ਮਿਲਾਪ ਹੁੰਦਾ ਹੈ ਅਤੇ ਗੁਰੂ ਦੀ ਕਿਰਪਾ ਸਦਕਾ ਪ੍ਰਭੂ ਦਾ।]

- ਬਥੇਰੇ ਸੰਸਾਰੀ ਟਿਕਾਣੇ ਵੇਖੇ-ਭਾਲੇ ਹਨ, ਨਾਮ ਤੋਂ ਬਗ਼ੈਰ ਕਿਧਰੇ ਵੀ ਆਤਮ-ਸੁਖ ਨਹੀਂ ਮਿਲਦਾ, ਜੋ ਮਨੁੱਖ ਸਾਧੂ-ਸਤਿਗੁਰੂ ਦੀ ਸੰਗਤਿ ਵਿਚ ਸਮਾਏ (ਟਿਕੇ) ਰਹਿੰਦੇ ਹਨ, ਜਮ ਦੇ ਦੂਤ ਉਹਨਾਂ ਦੇ ਮਗਰੋਂ ਲੱਥ ਜਾਂਦੇ ਹਨ।
- 'ਨਾਨਕ' ਮੁਹਰ-ਛਾਪ : ਮੈਂ ਸੰਤ-ਸਤਿਗੁਰੂ ਤੋਂ ਬਾਰ ਬਾਰ ਵਾਰਨੇ ਜਾਂਦਾ ਰਹਾਂ (ਜਿਸ ਦੀ ਸ਼ਰਨ ਲਇਆਂ) ਕਦੋਂ ਦੇ, ਭਾਵ, ਬਹੁਤ ਚਿਰ (ਜਨਮਾਂ-ਜਨਮਾਤ੍ਰਾਂ) ਦੇ ਕਮਾਏ ਹੋਏ ਪਾਪ ਨਾਸ ਹੋ ਜਾਂਦੇ ਹਨ।੨੭।

**ਸਲੋਕੁ ॥**

**ਠਾਕ ਨ ਹੋਤੀ ਤਿਨਹੁ ਦਰਿ, ਜਿਹ ਹੋਵਹੁ ਸੁਪ੍ਰਸੰਨ ॥**
**ਜੋ ਜਨ ਪ੍ਰਭਿ ਅਪੁਨੇ ਕਰੇ, ਨਾਨਕ  ਤੇ ਧਨਿ ਧੰਨਿ ॥੧॥**

**ਪਉੜੀ ॥**

**ਠਠਾ, ਮਨੂਆ ਠਾਹਹਿ ਨਾਹੀ ॥**
**ਜੋ ਸਗਲ ਤਿਆਗਿ ਏਕਹਿ ਲਪਟਾਹੀ ॥**
**ਠਹਕਿ ਠਹਕਿ ਮਾਇਆ ਸੰਗਿ ਮੂਏ ॥**
**ਉਆ ਕੈ ਕੁਸਲ ਨ ਕਤਹੂ ਹੂਏ ॥**
**ਠਾਂਢਿ ਪਰੀ ਸੰਤਹ ਸੰਗਿ ਬਸਿਆ ॥**
**ਅੰਮ੍ਰਿਤ ਨਾਮੁ ਤਹਾ ਜੀਅ ਰਸਿਆ ॥**
**ਠਾਕੁਰ ਅਪੁਨੇ ਜੋ ਜਨੁ ਭਾਇਆ ॥**
**ਨਾਨਕ  ਉਆ ਕਾ ਮਨੁ ਸੀਤਲਾਇਆ ॥੨੮॥**

***ਉਚਾਰਣ-ਬੋਧ :***

ਤਿਨਹੁ, ਠਾਹਹਿ, ਲਪਟਾਹੀ, ਤਹਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਏਕਹਿ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।
ਠਹਕਿ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਜੀਅ—'ਅ' ਦਾ ਉਚਾਰਣ 'ਆ' ਵਲ ਉਲਾਰ ਨਾ ਹੋਵੇ।
ਸੁਪ੍ਰਸੰਨ—ਅਗੇਤਰ 'ਸੁ' ਇਸ ਸ਼ਬਦ (ਪ੍ਰਸੰਨ) ਦਾ ਅਨਿਖੜਵਾਂ ਭਾਗ ਹੈ।

***ਪਦ ਅਰਥ :***

**ਸਲੋਕੁ :**

ਠਾਕ—ਰੋਕ। ਤਿਨਹੁ—ਉਹਨਾਂ ਮਨੁੱਖਾਂ ਨੂੰ। ਦਰਿ—ਪ੍ਰਭੂ-ਦਰ ਉਤੇ। ਹੋਵਹੁ ਸੁਪ੍ਰਸੰਨ—ਭਲੀ ਪ੍ਰਕਾਰ ਪ੍ਰਸੰਨ ਹੁੰਦੇ ਹੋ।

**ਪਉੜੀ :**

ਮਨੂਆ ਠਾਹਹਿ ਨਾਹੀ—ਕਿਸੇ ਦਾ ਮਨ ਤੋੜਦੇ (ਦੁਖਾਂਦੇ) ਨਹੀਂ। ਏਕਹਿ ਲਪਟਾਹੀ—ਇਕ (ਵਾਹਿਗੁਰੂ) ਨਾਲ ਹੀ ਲਿਪਟਦੇ (ਲਿਵ-ਲੀਨ) ਹੁੰਦੇ ਹਨ। ਠਹਕਿ ਠਹਕਿ—ਖਹਿ ਖਹਿ ਕੇ। ਉਆ ਕੈ—ਉਹਨਾਂ ਦੇ ਮਨ ਵਿਚ। ਕੁਸਲ—ਖ਼ੁਸ਼ੀ। ਨ ਹੂਏ—ਨਹੀਂ ਹੁੰਦੀ। ਠਾਂਢਿ—ਠੰਢ, ਸੀਤਲਤਾ। ਤਹਾ ਜੀਅ ਰਸਿਆ—ਉਹਨਾਂ ਦੇ ਮਨ ਅੰਦਰ ਸਿੰਜਰ (ਰਚ) ਗਿਆ। ਭਾਇਆ—ਪਿਆਰਾ ਲੱਗ ਗਿਆ। ਸੀਤਲਾਇਆ—ਠੰਢਾ ਠਾਰ ਹੋ ਗਿਆ।

***ਅਰਥ :***

**ਸਲੋਕੁ :**

- ਹੇ ਪ੍ਰਭੂ ਜੀ! ਜਿਨ੍ਹਾਂ ਜੀਵਾਂ ਉਤੇ ਤੁਸੀਂ ਤ੍ਰੁਠ ਪੈਂਦੇ ਹੋ, ਉਹਨਾਂ ਨੂੰ ਆਪ ਜੀ ਦੇ ਦਰ ਉਤੇ ਕਿਸੇ ਕਿਸਮ ਦੀ ਰੋਕ ਨਹੀਂ ਪੈਂਦੀ। 'ਨਾਨਕ' ਮੁਹਰ-ਛਾਪ : ਜੋ ਜੀਵ ਤੈਂ ਪ੍ਰਭੂ ਨੇ ਆਪਣੇ ਬਣਾ ਲਏ, ਉਹ ਧੰਨ ਹਨ, ਧੰਨ ਹਨ।

**ਪਉੜੀ :**

- 'ਠ' ਅੱਖਰ ਦੁਆਰਾ ਗੁਰ-ਉਪਦੇਸ਼ : ਜੋ ਜੀਵ ਸਭ ਕੁਝ ਛਡ-ਛਡਾ ਕੇ ਇਕ (ਵਾਹਿਗੁਰੂ) ਨਾਲ ਹੀ ਲਿਪਟੇ (ਲਿਵ-ਲੀਨ) ਰਹਿੰਦੇ ਹਨ, (ਉਹ ਭੁਲ ਕੇ ਵੀ) ਕਿਸੇ ਦਾ ਮਨ ਨਹੀਂ ਤੋੜਦੇ (ਦੁਖਾਂਦੇ)।
- ਜੋ ਜੀਵ ਮਾਇਆ ਦੀ ਖ਼ਾਤਰ (ਦੂਜਿਆਂ ਨਾਲ) ਖਹਿ ਖਹਿ ਕੇ, ਅਤੇ

ਮਾਇਆ ਨਾਲ ਗ਼ਲਤਾਨ ਹੋ ਕੇ ਮਰ-ਖਪ ਜਾਂਦੇ ਹਨ, ਉਹਨਾਂ ਦੇ ਮਨ ਵਿਚ ਅਸਲੀ ਖ਼ੁਸ਼ੀ ਕਦੀ ਨਹੀਂ ਹੁੰਦੀ।

- ਜੋ ਜੀਵ ਸੰਤ-ਸਤਿਗੁਰੂ ਤੋਂ ਵਰੋਸਾਏ ਹੋਏ ਸਤ-ਪੁਰਸ਼ਾਂ ਦੀ ਸੰਗਤਿ ਵਿਚ ਆ ਵਸਿਆ, ਉਸ ਦੇ ਅੰਦਰ ਆਤਮਿਕ ਠੰਢ ਵਰਤ ਗਈ, ਓਥੇ (ਸਤ-ਸੰਗਤਿ ਵਿਚ) ਉਸ ਦੇ ਮਨ-ਚਿਤ ਵਿਚ ਅੰਮ੍ਰਿਤ-ਨਾਮ ਸਿੰਜਰ (ਰਚ) ਗਿਆ।
- 'ਨਾਨਕ' ਮੁਹਰ-ਛਾਪ : ਜੋ ਜੀਵ (ਆਤਮ-ਸਮਰਪਣ ਸਦਕਾ) ਆਪਣੇ ਮਾਲਕ (ਵਾਹਿਗੁਰੂ) ਨੂੰ ਪਿਆਰਾ ਲੱਗ ਗਿਆ, ਉਸ ਦਾ ਮਨ (ਨਾਮ ਦੀ ਠੰਢਕ ਨਾਲ) ਠੰਢਾ-ਠਾਰ ਹੋ ਗਿਆ।੨੮।

**ਸਲੋਕੁ ॥**

**ਡੰਡਉਤਿ ਬੰਦਨ ਅਨਿਕ ਬਾਰ, ਸਰਬ ਕਲਾ ਸਮਰਥ ॥**
**ਡੋਲਨ ਤੇ ਰਾਖਹੁ ਪ੍ਰਭੂ, ਨਾਨਕ ਦੇ ਕਰਿ ਹਥ ॥੧॥**

**ਪਉੜੀ ॥**

**ਡਡਾ ਡੇਰਾ ਇਹੁ ਨਹੀ, ਜਹ ਡੇਰਾ ਤਹ ਜਾਨੁ ॥**
**ਉਆ ਡੇਰਾ ਕਾ ਸੰਜਮੋ, ਗੁਰ ਕੈ ਸਬਦਿ ਪਛਾਨੁ ॥**
**ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥**
**ਜਾ ਕਾ ਤਸੂ ਨਹੀ ਸੰਗਿ ਚਾਲੈ ॥**
**ਉਆ ਡੇਰਾ ਕੀ ਸੋ ਮਿਤਿ ਜਾਨੈ ॥**
**ਜਾ ਕਉ ਦ੍ਰਿਸਟਿ ਪੂਰਨ ਭਗਵਾਨੈ ॥**
**ਡੇਰਾ ਨਿਹਚਲੁ ਸਚੁ ਸਾਧਸੰਗ ਪਾਇਆ ॥**
**ਨਾਨਕ ਤੇ ਜਨ ਨਹ ਡੋਲਾਇਆ ॥੨੯॥**

***ਉਚਾਰਣ-ਬੋਧ :***

ਜਹ, ਤਹ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਕਉ—ਉਚਾਰਣ 'ਕੌ'।
ਜਾ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।
ਨਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

**ਪਦ ਅਰਥ :**

**ਸਲੋਕੁ :**

ਡੰਡਉਤਿ—ਲੰਮੇ ਪੈ ਕੇ ਡੰਡੇ-ਵਤ (ਪ੍ਰਣਾਮ)। ਬੰਦਨ—ਸਿਰ ਝੁਕਾਅ ਕੇ ਪ੍ਰਣਾਮ ਕਰਨਾ। ਸਰਬ ਕਲਾ ਸਮਰਥ—ਸਾਰੀਆਂ ਸ਼ਕਤੀਆਂ ਰੱਖਣ ਅਤੇ ਵਰਤਣ ਦੀ ਯੋਗਤਾ ਰੱਖਣ ਵਾਲਾ।

**ਪਉੜੀ :**

ਡੇਰਾ—ਟਿਕਾਣਾ। ਸੰਜਮੋ—ਵਰਤਾਰੇ ਦੀ ਜੁਗਤੀ, ਬੰਧਾਨ। ਸ੍ਰਮੁ ਕਰਿ ਘਾਲੈ—ਉਦਮ-ਉਤਸ਼ਾਹ ਕਰ ਕੇ ਕਰੜੀ ਘਾਲਣਾ ਕਰਦਾ ਹੈ। ਤਸੂ—ਰੰਚਕ-ਮਾਤ੍ਰ, ਰਤਾ ਕੁ ਵੀ। ਮਿਤਿ—ਮਰਯਾਦਾ, ਰੀਤਿ।

**ਅਰਥ :**

**ਸਲੋਕੁ :**

- ਹੇ ਸਾਰੀਆਂ ਸ਼ਕਤੀਆਂ (ਨੂੰ ਰੱਖਣ ਅਤੇ ਵਰਤਣ) ਦੀ ਸਮਰੱਥਾ (ਯੋਗਤਾ) ਰੱਖਣ ਵਾਲੇ ਵਾਹਿਗੁਰੂ! ਤੈਨੂੰ ਮੇਰੀ ਅਨੇਕ ਵਾਰੀ ਡੰਡੇ-ਵਤ ਲੰਮੇ ਪੈ ਕੇ ਅਤੇ ਸਿਰ ਝੁਕਾਅ ਕੇ ਨਮਸਕਾਰ!
- 'ਨਾਨਕ' ਮੁਹਰ-ਛਾਪ : ਹੇ ਪ੍ਰਭੂ! ਮੈਨੂੰ (ਮਾਇਆ ਦੇ ਛਲ-ਛਿਦ੍ਰ ਕਾਰਨ) ਡੋਲਣ ਤੋਂ ਆਪਣੇ ਹੱਥ ਦੇ ਕੇ ਬਚਾਅ ਲਉ।

**ਪਉੜੀ :**

- 'ਡ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ! ਇਹ (ਨਾਸ਼ਮਾਨ ਸੰਸਾਰ, ਸਦਾ ਰਹਿਣ ਵਾਲਾ) ਟਿਕਾਣਾ ਨਹੀਂ। ਜਿਥੇ ਸਦੀਵੀ-ਟਿਕਾਣਾ ਹੈ ਓਥੇ ਦਾ ਜਾਣੂ ਬਣ, ਉਸ ਸਥਾਈ ਟਿਕਾਣੇ (ਵਿਖੇ ਵਿਚਰਨ) ਦਾ ਸੰਜਮ ਬੰਧਾਨ ਗੁਰੂ ਦੇ ਉਪਦੇਸ਼ ਦੁਆਰਾ ਜਾਨਣਾ ਪਛਾਨਣਾ ਕਰ।
- ਇਸ (ਸੰਸਾਰੀ ਨਾਸ਼ਮਾਨ) ਟਿਕਾਣੇ ਦੀ ਪ੍ਰਾਪਤੀ ਲਈ ਜੀਵ ਉਦਮ-ਉਤਸ਼ਾਹ ਕਰ-ਕੇ ਕਰੜੀ ਘਾਲਣਾ ਕਰਦਾ ਹੈ, ਜਿਸ ਦਾ ਰੰਚਕ-ਮਾਤ੍ਰ ਵੀ (ਏਥੋਂ ਚਲਾਣਾ ਕਰਨ ਸਮੇਂ) ਨਾਲ ਨਹੀਂ ਚਲਦਾ।
- ਉਸ ਸਦੀਵੀ-ਟਿਕਾਣੇ ('ਸਚ-ਘਰ' ਵਿਖੇ ਵਿਚਰਨ) ਦੀ ਮਾਣ-ਮਰਯਾਦਾ ਉਹ ਜੀਵ ਜਾਣਦਾ ਹੈ, ਜਿਸ ਉਤੇ ਪੂਰਨ ਭਗਵਾਨ ਦੀ ਮਿਹਰ ਦੀ ਦ੍ਰਿਸ਼ਟੀ ਹੋਵੇ।

• 'ਨਾਨਕ' ਮੁਹਰ-ਛਾਪ : 'ਸਚੁ' (ਸਚ-ਨਾਮ) ਹੀ (ਮਨ ਦੇ ਟਿਕਾਅ ਲਈ) ਅਚੱਲ ਟਿਕਾਣਾ ਹੈ। ਜਿਨ੍ਹਾਂ ਨੇ ਸਾਧੂ ਸਤਿਗੁਰੂ ਦੀ ਸੰਗਤਿ ਵਿਚ (ਸਚ-ਨਾਮ ਅਥਵਾ ਸਚਖੰਡ) ਪ੍ਰਾਪਤ ਕਰ ਲਿਆ, ਉਹ ਜੀਵ ਫਿਰ (ਜੀਵਨ ਵਿਚ ਮਾਇਆ ਦੇ ਝਿਲਮਿਲਕਾਰ ਉਤੇ ਭੁੱਲ ਕੇ) ਕਦੀ ਡੋਲੇ ਨਹੀਂ।੨੯।

**ਸਲੋਕੁ ॥**

**ਢਾਹਨ ਲਾਗੇ ਧਰਮ ਰਾਇ, ਕਿਨਹਿ ਨ ਘਾਲਿਓ ਬੰਧ ॥**
**ਨਾਨਕ ਉਬਰੇ ਜਪਿ ਹਰੀ, ਸਾਧਸੰਗਿ ਸਨਬੰਧ ॥੧॥**

**ਪਉੜੀ ॥**

**ਢਢਾ ਢੂਢਤ ਕਹ ਫਿਰਹੁ, ਢੂਢਨੁ ਇਆ ਮਨ ਮਾਹਿ ॥**
**ਸੰਗਿ ਤੁਹਾਰੈ ਪ੍ਰਭੁ ਬਸੈ, ਬਨੁ ਬਨੁ ਕਹਾ ਫਿਰਾਹਿ ॥**
**ਢੇਰੀ ਢਾਹਹੁ ਸਾਧਸੰਗਿ, ਅਹੰਬੁਧਿ ਬਿਕਰਾਲ ॥**
**ਸੁਖੁ ਪਾਵਹੁ ਸਹਜੇ ਬਸਹੁ, ਦਰਸਨੁ ਦੇਖਿ ਨਿਹਾਲ ॥**
**ਢੇਰੀ ਜਾਮੈ ਜਮਿ ਮਰੈ, ਗਰਭ ਜੋਨਿ ਦੁਖ ਪਾਇ ॥**
**ਮੋਹ ਮਗਨ ਲਪਟਤ ਰਹੈ, ਹਉ ਹਉ ਆਵੈ ਜਾਇ ॥**
**ਢਹਤ ਢਹਤ ਅਬ ਢਹਿ ਪਰੇ, ਸਾਧ ਜਨਾ ਸਰਨਾਇ ॥**
**ਦੁਖ ਕੇ ਫਾਹੇ ਕਾਟਿਆ, ਨਾਨਕ ਲੀਏ ਸਮਾਇ ॥੩੦॥**

***ਉਚਾਰਣ-ਬੋਧ :***

ਕਿਨਹਿ—ਅੰਤਲੇ ਸੂਰ ਦਾ ਉਚਾਰਨ ਨਾਸਿਕਤਾ ਬਿਨਾ।
ਕਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਕਹ, ਕਹਾ, ਫਿਰਾਹਿ, ਹਉ, ਹਉ, ਜਨਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਢਾਹਨ ਲਾਗੇ—ਜਦੋਂ ਸਰੀਰ ਮੜ੍ਹੋਲੀ ਨੂੰ ਢਾਹਣ ਲੱਗੇ। ਕਿਨਹਿ—ਕਿਸੇ

ਨੇ ਵੀ। ਨ ਘਾਲਿਓ ਬੰਧ—ਬੰਨ੍ਹਾ (ਰੁਕਾਵਟ) ਨਾ ਪਾਇਆ। ਉਬਰੇ—ਬਚ ਗਏ। ਸਨਬੰਧ—ਸੰਬੰਧ, ਰਿਸ਼ਤਾ।

**ਪਉੜੀ :**

ਕਹ—ਕਿਥੇ। ਇਆ—ਇਸ। ਕਹਾ ਫਿਰਾਹਿ—ਕਿਉ ਭਟਕਦਾ ਫਿਰਦਾ ਹੈਂ। ਢੇਰੀ—ਦੂਜੇ-ਭਾਵ ਦੇ ਵਿਕਾਰੀ ਸੰਕਲਪਾਂ ਦਾ ਸਮੂਹ। ਅਹੰਬੁਧਿ ਬਿਕਰਾਲ—ਹਉ-ਗ੍ਰਸਤ, ਭਿਆਨਕ (ਭ੍ਰਿਸ਼ਟ) ਬੁਧੀ ਦੇ ਕਾਰਨ (ਉਸਰੀ ਦੂਜੇ ਭਾਵ ਦੀ ਢੇਰੀ)। ਸਹਜੇ ਬਸਹੁ—ਬ੍ਰਹਮ-ਗਿਆਨ ਮਈ ਆਤਮਿਕ ਅਡੋਲਤਾ ਵਾਲੀ ਅਵਸਥਾ ਵਿਚ ਟਿਕ ਜਾਓਗੇ। ਢੇਰੀ ਜਾਮੈ—ਦ੍ਵੈਤਾ ਭਾਵ ਦੀ ਢੇਰੀ ਕਾਰਨ ਜੀਵ ਜੰਮਦਾ ਹੈ। ਮੋਹ ਮਗਨ—ਮੋਹ ਦੀ ਮਗਨਤਾ (ਖਚਤਾ)। ਅਬ—ਹੁਣ (ਇਸ ਮਨੁੱਖਾ ਜਨਮ ਵਿਚ)। ਫਾਹੇ—ਫੰਧੇ।

***ਅਰਥ :***

**ਸਲੋਕੁ :**

- ਜਦੋਂ ਧਰਮ-ਰਾਇ (ਦੇ ਦੂਤ ਜੀਵ ਦੀ ਇਸ ਸਰੀਰ-ਮੜੋਲੀ ਨੂੰ) ਢਾਹੁਣ ਲੱਗੇ, ਭਾਵ, ਇਸ ਸਰੀਰ ਵਿਚੋਂ ਰੂਹ ਨੂੰ ਕੱਢਣ ਲੱਗੇ ਤਾਂ ਕਿਸੇ (ਸਾਕ ਸਨਬੰਧੀ) ਨੇ ਵੀ ਉਹਨਾਂ ਦੇ ਅਜਿਹਾ ਕਰਨ ਵਿਰੁੱਧ ਬੰਨ੍ਹਾ ਨਾ ਪਾਇਆ (ਕਿਸੇ ਕਿਸਮ ਦੀ ਰੋਕ ਨਾ ਪਾਈ)।
- 'ਨਾਨਕ' ਮੁਹਰ-ਛਾਪ : ਜਿਨ੍ਹਾਂ ਵਡਭਾਗੇ ਜੀਵਾਂ ਨੇ ਜੀਵਨ ਵਿਚ ਸਾਧੂ-ਸਤਿਗੁਰੂ ਨਾਲ ਆਪਣਾ ਸਨਬੰਧ (ਰਿਸ਼ਤਾ) ਜੋੜਿਆ, ਓਹ (ਅੰਤ ਸਮੇਂ) ਵਾਹਿਗੁਰੂ (ਦੇ ਨਾਮ) ਨੂੰ ਜਪ ਜਪ ਕੇ (ਜਮਦੂਤਾਂ ਦੇ ਕਸ਼ਟ) ਤੋਂ ਬਚ ਗਏ।

**ਪਉੜੀ :**

- 'ਢ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ (ਪ੍ਰਭੂ ਨੂੰ ਬਾਹਰੋਂ) ਕਿਥੇ ਢੂੰਢਦੇ ਫਿਰਦੇ ਹੋ, ਉਸ ਨੂੰ ਇਸ ਮਨ ਵਿਚੋਂ ਹੀ ਢੂੰਢਣਾ ਉਚਿਤ ਹੈ, ਓਹ ਪ੍ਰਭੂ ਤਾਂ ਤੁਹਾਡੇ ਅੰਗ-ਸੰਗ ਵਸਦਾ ਹੈ, ਫਿਰ (ਉਸ ਦੀ ਭਾਲ ਵਿਚ) ਜੰਗਲ ਜੰਗਲ ਕਿਉਂ ਭਟਕਦੇ ਫਿਰਦੇ ਹੋ।
- (ਜੇ ਉਸ ਪ੍ਰਭੂ ਨੂੰ ਲੱਭਣਾ ਚਾਹੁੰਦੇ ਹੋ ਤਾਂ) ਹਉ-ਗ੍ਰਸਤ, ਵਿਕਰਾਲ (ਭ੍ਰਿਸ਼ਟ) ਬੁੱਧੀ ਕਾਰਨ ਉਸਰੀ ਦੂਜੇ-ਭਾਵ ਦੀ ਢੇਰੀ ਸਾਧੂ-ਸਤਿਗੁਰੂ ਨਾਲ

ਮਿਲ ਕੇ ਢਾਹ ਸੁਟੋ, (ਇਸ ਦੇ ਫਲਸਰੂਪ) ਤੁਸੀਂ ਆਤਮ-ਸੁਖ ਪ੍ਰਾਪਤ ਕਰ ਲਵੋਗੇ, ਗਿਆਨ-ਮਈ ਆਤਮਿਕ ਅਡੋਲਤਾ ਵਾਲੀ ਅਵਸਥਾ ਵਿਚ ਇਸਥਿਤ ਹੋ ਜਾਓਗੇ ਅਤੇ (ਆਤਮਾ ਵਿਚੋਂ ਹੀ) ਪਰਮਾਤਮਾ ਦਾ ਦੀਦਾਰ ਪਰਸ ਕੇ ਨਿਹਾਲ ਹੋ ਜਾਓਗੇ।

- (ਦ੍ਵੈਤਾ-ਭਾਵ ਦੇ ਗੰਦ ਦੀ) ਢੇਰੀ (ਮਨ ਅੰਦਰ ਉਸਰੀ ਹੋਈ ਹੋਣ) ਕਾਰਨ ਹੀ ਜੀਵ ਜੰਮਦਾ ਹੈ ਅਤੇ ਫਿਰ ਜੰਮ ਕੇ ਬਾਰ ਬਾਰ ਜੰਮਦਾ ਮਰਦਾ ਰਹਿੰਦਾ ਹੈ ਅਤੇ ਇਸ ਤਰ੍ਹਾਂ ਗਰਭ-ਜੋਨਿ (ਵਿਚ ਬਾਰ ਬਾਰ ਪੈਣ) ਦਾ ਦੁਖ ਸਹਿੰਦਾ ਰਹਿੰਦਾ ਹੈ। ਜੀਵ ਮੋਹ ਦੀ ਮਗਨਤਾ ਕਾਰਨ ਦ੍ਵੈਤਾ-ਭਾਵ ਨਾਲ ਚਿੰਬੜਿਆ ਰਹਿੰਦਾ ਹੈ, ਅਤੇ ਹਉ-ਹਉ ਮੈਂ-ਮੈਂ ਕਾਰਨ ਜੰਮਦਾ ਮਰਦਾ ਰਹਿੰਦਾ ਹੈ।
- 'ਨਾਨਕ' ਮੁਹਰ-ਛਾਪ : (ਜਿਹੜੇ ਜੀਵ) ਬਾਰ ਬਾਰ ਢਹਿੰਦੇ ਢਹਿੰਦੇ (ਨਾਸ਼ ਹੁੰਦੇ ਹੋਏ) ਹੁਣ (ਇਸ ਮਨੁੱਖਾ ਜਨਮ ਵਿਚ) ਸਾਧ-ਜਨਾਂ ਦੀ ਸ਼ਰਨੀ ਢਹਿ ਪਏ, ਉਨ੍ਹਾਂ ਦੇ (ਆਵਾਗਵਨ ਰੂਪ) ਦੁਖ ਦੇ ਫਾਹੇ ਕਟੇ ਗਏ ਅਤੇ ਉਹ (ਸਦੀਵੀ ਤੌਰ 'ਤੇ ਸ਼ਰਨ ਵਿਚ) ਸਮਾਅ ਲਏ ਗਏ।੩੦।

**ਸਲੋਕੁ ॥**

**ਜਹ ਸਾਧੂ ਗੋਬਿਦ ਭਜਨੁ, ਕੀਰਤਨੁ ਨਾਨਕ ਨੀਤ ॥**
**ਣਾ ਹਉ ਣਾ ਤੂੰ ਣਹ ਛੁਟਹਿ,**
**ਨਿਕਟਿ ਨ ਜਾਈਅਹੁ ਦੂਤ ॥੧॥**

**ਪਉੜੀ ॥**

**ਣਾਣਾ ਰਣ ਤੇ ਸੀਝੀਐ, ਆਤਮ ਜੀਤੈ ਕੋਇ ॥**
**ਹਉਮੈ ਅਨ ਸਿਉ ਲਰਿ ਮਰੈ, ਸੋ ਸੋਭਾ ਦੂ ਹੋਇ ॥**
**ਮਣੀ ਮਿਟਾਇ ਜੀਵਤ ਮਰੈ, ਗੁਰ ਪੂਰੇ ਉਪਦੇਸ ॥**
**ਮਨੂਆ ਜੀਤੈ ਹਰਿ ਮਿਲੈ, ਤਿਹ ਸੂਰਤਣ ਵੇਸ ॥**
**ਣਾ ਕੋ ਜਾਣੈ ਆਪਣੋ, ਏਕਹਿ ਟੇਕ ਅਧਾਰ ॥**
**ਰੈਣਿ ਦਿਣਸੁ ਸਿਮਰਤ ਰਹੈ, ਸੋ ਪ੍ਰਭੁ ਪੁਰਖੁ ਅਪਾਰ ॥**
**ਰੇਣ ਸਗਲ ਇਆ ਮਨੁ ਕਰੈ ਏਊ ਕਰਮ ਕਮਾਇ ॥**
**ਹੁਕਮੈ ਬੂਝੈ ਸਦਾ ਸੁਖੁ ਨਾਨਕ ਲਿਖਿਆ ਪਾਇ ॥੩੧॥**

### ਉਚਾਰਣ-ਬੋਧ

ਜਹ, ਛੁਟਹਿ, ਸਿਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
ਜਹ, ਣਹ—'ਹ' ਉਚਾਰਣ 'ਹਿ' ਵਾਂਗ ਦਰੁਸਤ ਨਹੀਂ।
ਸੂਰਤਣ—'ਰ' ਦੀ ਧੁਨੀ ਦਾ ਉਚਾਰਣ ਬਲ ਸਹਿਤ (ਸੂਰੱਤਣ ਵਾਂਗ)।
ਤਿਹ, ਏਕਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

### ਪਦ ਅਰਥ :

**ਸਲੋਕੁ :**

ਜਹ—ਜਿਥੇ। ਨਿਕਟਿ—ਨੇੜੇ। ਨ ਜਾਈਅਹੁ—ਕਦੇ ਭੁੱਲ ਕੇ ਵੀ ਨਾ ਜਾਇਓ।

**ਪਉੜੀ :**

ਰਣ ਤੇ ਸੀਝੀਐ—ਸੰਸਾਰ-ਰਣ-ਖੇਤਰ ਤੋਂ ਸਫਲ ਹੋ ਕੇ ਨਿਕਲੀਦਾ ਹੈ। ਆਤਮ ਜੀਤੈ ਕੋਇ—ਜੇ ਕੋਈ ਆਪਣੇ ਆਪੇ ਨੂੰ ਜਿੱਤ ਲਵੇ। ਹਉਮੈ ਅਨ ਸਿਉ—ਹਉਮੈ ਅਤੇ ਦ੍ਵੈਤ-ਭਾਵ (ਦੀ ਅਸੁਰੀ ਫ਼ੌਜ ਨਾਲ)। ਸੋ ਸੋਭਾ ਦੂ ਹੋਇ—ਉਹ ਦੂਣੀ, ਭਾਵ, ਦੋ ਜਹਾਨਾਂ (ਲੋਕ-ਪਰਲੋਕ) ਦੀ ਸੋਭਾ ਵਾਲਾ ਹੋ ਜਾਂਦਾ ਹੈ। ਮਣੀ ਮਿਟਾਇ—ਹਉ-ਗ੍ਰਸਤ ਵਿਰਤੀ (ਖ਼ੁਦੀ)। ਤਿਹ ਸੂਰਤਣ ਵੇਸ—ਉਸਦਾ ਹੀ ਸੂਰਮਗਤੀ ਵਾਲਾ ਵੇਸ ਜਾਣੋ। ਰੇਣ—ਚਰਨ-ਧੂੜ। ਇਆ—ਇਹ। ਏਊ—ਇਹ ਹੀ।

### ਅਰਥ :

**ਸਲੋਕੁ :**

- 'ਨਾਨਕ' ਮੁਹਰ-ਛਾਪ: ਸਤਿਗੁਰੂ ਜੀ ਗੁਪਤ-ਭੇਦ ਦਰਸਾਉਂਦੇ ਹਨ (ਜਮ-ਰਾਜ ਨੇ ਆਪਣੇ ਦੂਤ ਨੂੰ ਹਦਾਇਤ ਕੀਤੀ ਕਿ) ਹੇ ਦੂਤ! ਜਿਥੇ ਸਾਧੂ-ਜਨ (ਰੱਬੀ-ਸਾਧਨਾ ਕਰਨ ਵਾਲੇ ਮਨੁੱਖ ਅਨਿਤ ਸੰਸਾਰ ਉਤੇ) ਨਿਤ ਰਹਿਣ ਵਾਲਾ, ਗੋਬਿੰਦ ਦਾ ਭਜਨ-ਕੀਰਤਨ ਕਰਦੇ ਹੋਣ, ਓਸ ਪਵਿੱਤਰ ਅਸਥਾਨ ਦੇ ਨੇੜੇ (ਭੁੱਲ ਕੇ ਵੀ) ਨਾ ਜਾਇਓ! (ਜੇ ਕਿਧਰੇ ਤੈਥੋਂ ਅਜਿਹੀ ਅਵੱਗਿਆ ਹੋ ਗਈ ਤਾਂ ਯਾਦ ਰੱਖ!) ਨਾ ਤੂੰ, ਨਾ ਮੈਂ ਅਤੇ ਨਾ ਹੀ (ਜਮ-ਪੁਰੀ ਦੇ ਬਾਕੀ ਦੂਤ ਪ੍ਰਭੂ ਦੀ ਕ੍ਰੋਪੀ ਤੋਂ) ਛੁਟਕਾਰਾ ਪਾ ਸਕਣਗੇ।

ਪਉੜੀ :

- 'ਨ' ਅੱਖਰ ਦੁਆਰਾ ਗੁਰ-ਉਪਦੇਸ਼ : ਜੇਕਰ ਕੋਈ ਮਨੁੱਖ ਆਪਣੇ ਆਪੇ ਉਤੇ ਵਿਜੈ ਪ੍ਰਾਪਤ ਕਰ ਲਵੇ ਤਾਂ ਇੰਜ (ਹਉਮੈ ਵਿਰੁਧ ਲੜਦਿਆਂ) ਸੰਸਾਰ ਰੂਪੀ ਰਣ-ਖੇਤਰ ਤੋਂ ਸਫਲ ਹੋ ਕੇ ਨਿਕਲੀਦਾ ਹੈ। ਜਿਹੜਾ ਮਨੁੱਖ ਹਉਮੈ ਅਤੇ ਦ੍ਵੈਤਾ-ਭਾਵ (ਦੀ ਅਸੁਰੀ ਫ਼ੌਜ) ਨਾਲ ਮਰਦੇ-ਦਮ ਤਕ ਲੜਦਾ ਰਹੇ, ਉਹ ਦੂਣੀ, ਭਾਵ, ਦੋਹਾਂ ਜਹਾਨਾਂ (ਲੋਕ-ਪਰਲੋਕ) ਦੀ ਸੋਭਾ ਵਾਲਾ ਸੂਰਮਾ ਹੋ ਨਿਬੜਦਾ ਹੈ।
- ਜਿਹੜਾ ਮਨੁੱਖ ਗੁਰੂ ਦੇ ਉਪਦੇਸ਼ ਕਮਾ ਕੇ ਹਉ-ਗ੍ਰਸਤ-ਵਿਰਤੀ (ਖ਼ੁਦੀ) ਮੇਟ ਦੇਵੇ, ਜੀਵਤ ਭਾਵ ਵਲੋਂ ਮਰ ਜਾਏ, ਆਪਣੇ ਅਵੈੜੇ ਮਨ ਨੂੰ ਜਿੱਤ ਲਵੇ ਅਤੇ ਇੰਜ ਵਾਹਿਗੁਰੂ ਵਿਚ ਜਾ ਮਿਲੇ, ਉਸੇ ਦਾ ਹੀ ਸੂਰਮਗਤੀ ਦਾ ਵੇਸ ਜਾਣੋ।
- ਜੋ ਮਨੁੱਖ ਇਹ ਪੱਕੀ ਤਰ੍ਹਾਂ ਜਾਣ ਲਵੇ ਕਿ (ਵਾਹਿਗੁਰੂ ਤੋਂ ਬਗ਼ੈਰ) ਕੋਈ ਵੀ ਆਪਣਾ ਨਹੀਂ, ਸਦਾ ਇਕ ਵਾਹਿਗੁਰੂ ਦੀ ਟੇਕ ਉਤੇ ਆਸ੍ਰਿਤ ਰਵ੍ਹੇ, ਰਾਤ ਦਿਨ ਪਾਰ-ਰਹਿਤ ਹੋਂਦ-ਹਸਤੀ ਵਾਲੇ ਵਾਹਿਗੁਰੂ ਨੂੰ ਹੀ (ਹਿਰਦੇ ਵਿਚ) ਸਿਮਰਦਾ ਰਵ੍ਹੇ, ਇਸ ਮਨ ਨੂੰ ਸਭਨਾਂ ਦੀ ਚਰਨ-ਧੂੜ ਬਣਾ ਲਵੇ, ਇਹ (ਉਪ੍ਰੋਕਤ ਦਰਸਾਏ) ਕਰਮ (ਜੀਵਨ-ਪ੍ਰਯੰਤ ਹੀ) ਕਰਦਾ ਰਵ੍ਹੇ, ਪ੍ਰਭੂ ਦੇ ਹੁਕਮ ਨੂੰ (ਮਨ, ਬਚ, ਕਰਮ ਕਰਕੇ) ਬੁਝ ਲਵੇ, ਉਹ ਸਦਾ ਆਤਮਿਕ ਸੁਖ ਮਾਣਦਾ ਹੈ। ਨਾਨਕ ! ਇਹ ਸਭ ਕੁਝ ਤਾਂ ਹੀ ਪ੍ਰਾਪਤ ਕਰ ਸਕਦਾ ਹੈ ਜੇਕਰ ਧੁਰੋਂ ਵਾਹਿਗੁਰੂ ਵਲੋਂ ਹੀ (ਉਸ ਦੇ ਮਸਤਕ ਉਤੇ) ਲਿਖਿਆ ਹੋਵੇ।੩੧।

**ਸਲੋਕੁ ॥**

**ਤਨੁ ਮਨੁ ਧਨੁ, ਅਰਪਉ ਤਿਸੈ, ਪ੍ਰਭੂ ਮਿਲਾਵੈ ਮੋਹਿ ॥**
**ਨਾਨਕ ਭ੍ਰਮ ਭਉ ਕਾਟੀਐ, ਚੂਕੈ ਜਮ ਕੀ ਜੋਹ ॥੧॥**

**ਪਉੜੀ ॥**

**ਤਤਾ ਤਾ ਸਿਉ ਪ੍ਰੀਤਿ ਕਰਿ, ਗੁਣ ਨਿਧਿ ਗੋਬਿਦ ਰਾਇ ॥**
**ਫਲ ਪਾਵਹਿ ਮਨ ਬਾਛਤੇ, ਤਪਤਿ ਤੁਹਾਰੀ ਜਾਇ ॥**

ਤ੍ਰਾਸ ਮਿਟੈ ਜਮ ਪੰਥ ਕੀ, ਜਾਸੁ ਬਸੈ ਮਨਿ ਨਾਉ ॥
ਗਤਿ ਪਾਵਹਿ ਮਤਿ ਹੋਇ ਪ੍ਰਗਾਸ, ਮਹਲੀ ਪਾਵਹਿ ਠਾਉ ॥
ਤਾਹੂ ਸੰਗਿ ਨ ਧਨੁ ਚਲੈ, ਗ੍ਰਿਹ ਜੋਬਨ ਨਹ ਰਾਜ ॥
ਸੰਤਸੰਗਿ ਸਿਮਰਤ ਰਹਹੁ, ਇਹੈ ਤੁਹਾਰੈ ਕਾਜ ॥
ਤਾਤਾ ਕਛੂ ਨ ਹੋਈ ਹੈ, ਜਉ ਤਾਪ ਨਿਵਾਰੈ ਆਪ ॥
ਪ੍ਰਤਿਪਾਲੈ ਨਾਨਕ ਹਮਹਿ, ਆਪਹਿ ਮਾਈ ਬਾਪ ॥੩੨॥

***ਉਚਾਰਨ-ਬੋਧ :***

ਤਾ, ਮਹਲੀ, ਤਾਹੂ, ਹਮਹਿ, ਆਪਹਿ—ਅੰਤਲੇ ਸੂਰਾਂ ਦਾ ਉਚਾਰਨ ਨਾਸਿਕਤਾ ਬਿਨਾ।

ਅਰਪਉ, ਸਿਉ, ਪਾਵਹਿ, ਨਾਉ, ਠਾਉ—ਅੰਤਲੇ ਸੂਰਾਂ ਦਾ ਉਚਾਰਨ ਨਾਸਕੀ।

ਨਹ, ਮਹਲੀ—'ਹ' ਦਾ ਉਚਾਰਨ 'ਹਿ' ਵਾਂਗ ਨਹੀਂ।

ਜਉ—ਉਚਾਰਨ 'ਜੌਂ'।

ਬਾਛਤੇ—'ਬਾ' ਉਚਾਰਨ ਨਾਸਕੀ।

***ਪਦ ਅਰਥ :***

**ਸਲੋਕੁ :**

ਅਰਪਉ—ਮੈਂ ਅਰਪਨ (ਭੇਟਾ) ਕਰ ਦੇਵਾਂ। ਮੋਹਿ—ਮੈਨੂੰ। ਭ੍ਰਮ ਭਉ—ਸੰਸਾ ਅਤੇ ਸਹਮ (ਡਰ)। ਚੂਕੈ ਜਮ ਕੀ ਜੋਹ—ਜਮ ਦੀ (ਹੜੱਪ ਕਰਨ ਦੀ) ਤਾੜ (ਝਾਕ) ਮੁੱਕ ਜਾਂਦੀ ਹੈ।

**ਪਉੜੀ :**

ਗੁਣ ਨਿਧਿ—ਗੁਣਾਂ ਦਾ ਖ਼ਜ਼ਾਨਾ। ਮਨ ਬਾਛਤੇ—ਮਨ-ਇਛਤ, ਮਨ-ਚਾਹੇ। ਤਪਤਿ—ਤ੍ਰਿਸ਼ਨਾ ਦੀ ਸੜਨ। ਤ੍ਰਾਸ—ਤਕਲੀਫ਼, ਕਸ਼ਟ। ਜਮ ਪੰਥ ਕੀ—ਜਮ ਦੇ ਰਾਹ ਦੀ। ਜਾਸੁ—ਜਿਸ ਦੇ। ਗਤਿ—ਉੱਚੀ ਆਤਮਿਕ ਅਵਸਥਾ। ਮਤਿ ਹੋਇ ਪ੍ਰਗਾਸ—ਮਤਿ ਪ੍ਰਗਾਸ-ਮਈ (ਰੌਸ਼ਨ) ਹੋ ਜਾਏਗੀ। ਮਹਲੀ—ਪ੍ਰਭੂ ਦੇ ਨਿਵਾਸ ਅਸਥਾਨ ਵਿਚ। ਤਾਹੂ—ਤਿਥੇ (ਪਰਲੋਕ ਵਿਚ)। ਇਹੈ ਤੁਹਾਰੈ ਕਾਜ—ਇਹ ਹੀ ਤੇਰੇ ਕੰਮ ਆਉਣ ਵਾਲਾ ਹੈ।

ਤਾਤਾ—ਸਾੜਾ, ਕਲੇਸ਼। ਜਉ—ਜੇਕਰ। ਤਾਪ—ਤਿੰਨ ਤਾਪ (ਆਧਿ, ਬਿਆਧਿ, ਉਪਾਧਿ)। ਹਮਹਿ—ਸਾਡੀ। ਆਪਹਿ—ਆਪ ਹੀ।

**ਅਰਥ :**

**ਸਲੋਕੁ :**

- ਜਿਹੜਾ ਕੋਈ (ਪਰਉਪਕਾਰੀ ਜੀਊੜਾ) ਮੈਨੂੰ ਪ੍ਰਭੂ ਦਾ ਮਿਲਾਪ ਕਰਾ ਦੇਵੇ, ਮੈਂ ਉਸ ਨੂੰ ਆਪਣਾ ਤਨ, ਮਨ ਅਤੇ ਧਨ ਭੇਟਾ ਕਰ ਦੇਵਾਂ।
- 'ਨਾਨਕ' ਮੁਹਰ-ਛਾਪ : (ਪ੍ਰਭੂ-ਮਿਲਾਪ ਸਦਕਾ) ਸੰਸਾ ਅਤੇ ਸਹਮ (ਡਰ) ਨਿਵਿਰਤ ਹੋ ਜਾਂਦਾ ਹੈ ਅਤੇ ਜਮ ਦੀ, ਭਾਵ, ਜਮ (ਵਲੋਂ ਜੀਵ ਨੂੰ ਹੜੱਪ ਕਰ ਲੈਣ) ਦੀ ਤਾੜ (ਝਾਕ) ਮੁੱਕ ਜਾਂਦੀ ਹੈ।

**ਪਉੜੀ :**

- 'ਤ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ ! ਉਸ ਗੋਬਿੰਦ ਰਾਇ ਨਾਲ ਪ੍ਰੀਤ ਕਰ, ਜੋ ਗੁਣਾਂ ਦਾ ਖ਼ਜ਼ਾਨਾ ਹੈ, ਇਸ ਤਰ੍ਹਾਂ ਤੂੰ ਮਨ-ਇਛਤ ਅਰਥ-ਪ੍ਰਮਾਰਥ ਦੇ ਫਲ ਪ੍ਰਾਪਤ ਕਰ ਲਵੇਂਗਾ ਅਤੇ ਤੁਹਾਡੀ (ਤ੍ਰਿਸ਼ਨਾ ਦੀ) ਸੜਨ ਨਿਵਿਰਤ ਹੋ ਜਾਏਗੀ।
- ਜਿਸ ਜੀਵ ਦੇ ਮਨ ਵਿਚ ਨਾਮ ਆ ਵਸਦਾ ਹੈ, ਉਸ ਦੀ ਜਮ ਦੇ ਰਾਹ (ਪੈ ਕੇ ਧਕੇ-ਧੋੜੇ ਖਾਣ) ਦੀ ਤ੍ਰਾਸਦੀ (ਤਕਲੀਫ਼) ਮਿਟ ਜਾਂਦੀ ਹੈ, (ਸੋ, ਨਾਮ ਦੇ ਮਨ ਵਿਚ ਆ ਵਸਣ ਸਦਕਾ) ਤੇਰੀ ਮਤਿ ਪ੍ਰਗਾਸ-ਮਈ (ਰੌਸ਼ਨ) ਹੋ ਜਾਵੇਗੀ, ਤੂੰ ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਲਵੇਂਗਾ ਅਤੇ ਪ੍ਰਭੂ ਦੇ ਮਹਲ (ਸਚਖੰਡ) ਵਿਚ ਟਿਕਾਣਾ ਪਾ ਲਵੇਂਗਾ।
- ਤਿਥੇ (ਪਰਲੋਕ ਵਿਚ) ਨਾ ਧਨ ਨਾਲ ਚਲਦਾ ਹੈ, ਨਾ ਜਵਾਨੀ, ਨਾ ਘਰ-ਬਾਰ, ਨਾ ਰਾਜ-ਸਾਜ, ਤਾਂ ਤੇ ਸੰਤ-ਸਤਿਗੁਰੂ ਨਾਲ ਮਿਲ ਕੇ (ਜੀਵਨ ਪ੍ਰਯੰਤ) ਨਾਮ ਸਿਮਰਦਾ ਰਹੁ, ਇਹ (ਨਾਮ) ਹੀ (ਹਲਤ ਪਲਤ ਵਿਚ) ਤੇਰੇ ਕੰਮ ਆਉਣ ਵਾਲਾ ਹੈ।
- ਜੇਕਰ ਵਾਹਿਗੁਰੂ ਆਪ ਹੀ ਕਿਸੇ ਜੀਵ ਦੇ ਤਿੰਨੇ ਤਾਪ (ਆਧਿ, ਬਿਆਧਿ, ਉਪਾਧਿ) ਨਿਵਿਰਤ ਕਰ ਦੇਵੇ ਤਾਂ ਫਿਰ ਉਸ ਨੂੰ ਕੋਈ (ਦੁਖ-ਕਲੇਸ਼ ਦਾ) ਸਾੜਾ ਨਹੀਂ ਵਿਆਪਦਾ। ਨਾਨਕ ! ਪ੍ਰਭੂ ਆਪ ਹੀ ਸਾਡੀ ਸਭਨਾਂ ਦੀ ਮਾਂ-ਬਾਪ ਵਾਂਗ ਪ੍ਰਤਿਪਾਲਣਾ ਕਰਦਾ ਹੈ।੩੨।

ਸਲੋਕੁ ॥

ਥਾਕੇ ਬਹੁ ਬਿਧਿ ਘਾਲਤੇ, ਤ੍ਰਿਪਤਿ ਨ ਤ੍ਰਿਸਨਾ ਲਾਥ ॥
ਸੰਚਿ ਸੰਚਿ ਸਾਕਤ ਮੂਏ, ਨਾਨਕ ਮਾਇਆ ਨ ਸਾਥ ॥੧॥

ਪਉੜੀ ॥

ਥਥਾ ਥਿਰੁ ਕੋਊ ਨਹੀ, ਕਾਇ ਪਸਾਰਹੁ ਪਾਵ ॥
ਅਨਿਕ ਬੰਚ ਬਲ ਛਲ ਕਰਹੁ, ਮਾਇਆ ਏਕ ਉਪਾਵ ॥
ਥੈਲੀ ਸੰਚਹੁ ਸ੍ਰਮੁ ਕਰਹੁ, ਥਾਕਿ ਪਰਹੁ ਗਾਵਾਰ ॥
ਮਨ ਕੈ ਕਾਮਿ ਨ ਆਵਈ, ਅੰਤੇ ਅਉਸਰ ਬਾਰ ॥
ਥਿਤਿ ਪਾਵਹੁ ਗੋਬਿਦ ਭਜਹੁ, ਸੰਤਹ ਕੀ ਸਿਖ ਲੇਹੁ ॥
ਪ੍ਰੀਤਿ ਕਰਹੁ ਸਦ ਏਕ ਸਿਉ, ਇਆ ਸਾਚਾ ਅਸਨੇਹੁ ॥
ਕਾਰਨ ਕਰਨ ਕਰਾਵਨੋ, ਸਭ ਬਿਧਿ ਏਕੈ ਹਾਥ ॥
ਜਿਤੁ ਜਿਤੁ ਲਾਵਹੁ ਤਿਤੁ ਤਿਤੁ ਲਗਹਿ,
ਨਾਨਕ ਜੰਤ ਅਨਾਥ ॥੩੩॥

***ਉਚਾਰਣ-ਬੋਧ :***

ਸਿਉ, ਲਗਹਿ—ਅੰਤਲੇ ਸ੍ਵਰਾਂ ਦਾ ਉਚਾਰਨ ਨਾਸਕੀ।
ਸੰਤਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਬਹੁ ਬਿਧਿ ਘਾਲਤੇ—ਬਹੁਤ ਤਰੀਕਿਆਂ ਨਾਲ ਘਾਲਣਾ ਕਰਦੇ। ਸੰਚਿ ਸੰਚਿ—ਮਾਇਆ ਇਕੱਠੀ ਕਰ ਕਰ ਕੇ। ਸਾਕਤ—ਸ਼ਕਤੀ (ਮਾਇਆ) ਦੇ ਉਪਾਸ਼ਕ।

**ਪਉੜੀ :**

ਥਿਰੁ—ਪੱਕੇ ਤੌਰ 'ਤੇ ਰਹਿਣ ਵਾਲਾ। ਕਾਇ—ਕਿਉਂ। ਪਸਾਰਹੁ ਪਾਵ—ਪੈਰ ਪਸਾਰਦੇ (ਮਾਇਆ ਦੇ ਖਿਲਾਰੇ ਖਿਲਾਰਦੇ ਹੋ)। ਬੰਚ—ਠੱਗੀ-ਠੋਰੀ। ਬਲ ਛਲ—ਹੇਰ ਫੇਰ। ਮਾਇਆ ਏਕ ਉਪਾਵ—ਕੇਵਲ ਮਾਇਆ

ਲਈ ਕਈ ਜਤਨ ਕਰਦੇ ਹੋ। ਸੰਚਹੁ—ਇਕੱਠੀ ਕਰਦੇ ਹੋ। ਸ੍ਰਮੁ ਕਰਹੁ—ਮਿਹਨਤ ਮੁਸ਼ੱਕਤ ਕਰਦੇ ਹੋ। ਅੰਤੇ ਅਉਸਰ ਬਾਰ—ਅੰਤ ਦੇ ਵੇਲੇ। ਥਿਤਿ—ਇਸਥਿਤੀ, ਟਿਕਾਅ। ਸੰਤਹ—ਸੰਤ-ਸਤਿਗੁਰੂ ਦੀ। ਸਿਖ—ਸਿਖਿਆ। ਇਆ—ਇਹ। ਅਸਨੇਹੁ—ਪਿਆਰਾ। ਜਿਤੁ ਜਿਤੁ—ਜਿਸ ਜਿਸ ਪਾਸੇ। ਤਿਤੁ ਤਿਤੁ—ਓਸ ਓਸ ਪਾਸੇ ਹੀ। ਅਨਾਥ—ਮੁਥਾਜੀ ਵਾਲੇ।

***ਅਰਥ :***

**ਸਲੋਕੁ :**

- ਜੀਵ (ਜੀਵਨ ਭਰ) ਬਹੁ-ਪ੍ਰਕਾਰ ਦੀ ਘਾਲਣਾ ਘਾਲਦੇ ਥੱਕ ਟੁੱਟ ਗਏ, ਪਰ ਮਾਇਆ (ਇਕੱਠੀ ਕਰਨ) ਦੀ ਹਿੜਬਸ (ਵਧੀ ਹੋਈ ਤ੍ਰਿਸ਼ਨਾ) ਨਾ ਮਗਰੋਂ ਲੱਥੀ ਅਤੇ ਨਾ ਹੀ ਤ੍ਰਿਪਤੀ ਹੋ ਸਕੀ।
- ਨਾਨਕ ! ਸ਼ਕਤੀ (ਮਾਇਆ) ਦੇ ਮੁਰੀਦ ਮਾਇਆ ਜੋੜ ਜੋੜ ਕੇ ਮਰ-ਖਪ ਗਏ, ਪਰ ਮਾਇਆ ਨੇ ਕਿਸੇ ਦਾ ਸਾਥ ਨਾ ਦਿੱਤਾ।

**ਪਉੜੀ :**

- 'ਥ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਭਾਈ ! (ਸੰਸਾਰ ਉਤੇ) ਪੱਕੇ ਤੌਰ 'ਤੇ ਰਹਿਣ ਵਾਲਾ ਕੋਈ ਵੀ ਨਹੀਂ, ਇਸ ਲਈ ਕਿਉਂ ਬਹੁਤੇ ਪੈਰ ਪਸਾਰਦੇ (ਮਾਇਆ ਦੇ ਖਿਲਾਰੇ ਖਿਲਾਰਦੇ) ਹੋ ? ਕੇਵਲ ਮਾਇਆ (ਇਕੱਠੀ ਕਰਨ) ਲਈ ਕਿਉਂ ਕਈ ਕਿਸਮਾਂ ਦੇ ਠੱਗੀ-ਠੋਰੀ ਅਤੇ ਹੇਰ-ਫੇਰ ਵਾਲੇ ਉਪਰਾਲੇ ਕਰਦੇ ਹੋ ?
- ਹੇ ਮਾਇਆ-ਵੇੜ੍ਹੇ ਮੂਰਖੋ ! (ਸਾਰੀ ਉਮਰ) ਕਰੜੀ ਮਿਹਨਤ-ਮੁਸ਼ੱਕਤ ਕਰਦੇ ਹੋ (ਤਾਂ ਜਾ ਕੇ) ਮਾਇਆ ਦੀ ਥੈਲੀ ਇਕੱਠੀ ਕਰਦੇ ਹੋ, ਅਤੇ (ਇੰਜ ਕਰਦੇ ਕਰਦੇ) ਹਾਰ-ਹੁਟ ਜਾਂਦੇ ਹੋ, (ਪਰ ਯਾਦ ਰੱਖੋ !) ਇਹ ਮਾਇਆ (ਜੀਵਨ ਵਿਚ ਵੀ) ਮਨ ਦੇ ਕਿਸੇ ਕੰਮ ਨਹੀਂ ਆਉਂਦੀ, ਭਾਵ, ਮਨ ਨੂੰ ਤ੍ਰਿਪਤ ਨਹੀਂ ਕਰਦੀ ਅਤੇ ਅੰਤ ਵੇਲੇ ਵੀ ਆਪਣੇ ਕਿਸੇ ਕੰਮ ਨਹੀਂ ਆਉਂਦੀ (ਸਾਥ ਨਹੀਂ ਨਿਭਦੀ)।
- ਸੰਤ-ਸਤਿਗੁਰੂ ਜੀ ਦੀ ਸਿਖਿਆ ਪੱਲੇ ਬੰਨ੍ਹੋ, ਗੋਬਿੰਦ ਦਾ ਭਜਨ ਕਰੋ, ਇਸ ਤਰ੍ਹਾਂ (ਮਨ ਦਾ) ਟਿਕਾਅ ਪਾ ਲਵੋਗੇ, ਸਦਾ ਇਕ ਵਾਹਿਗੁਰੂ ਨਾਲ ਪ੍ਰੀਤਿ ਕਰੋ, ਇਹ ਹੀ ਸੱਚਾ (ਸਦਾ ਨਿਭਣ ਵਾਲਾ) ਪ੍ਰੇਮ-ਪਿਆਰ ਹੈ।

* ਹੇ ਸਾਰੇ ਕਾਰਨ (ਸਬੱਬ) ਬਣਾਉਣ ਵਾਲੇ ਅਤੇ ਜੀਵਾਂ ਤੋਂ ਸਭ ਕੁਝ ਕਰਾਉਣ ਵਾਲੇ ਸਮਰੱਥ ਕਰਤਾਰ ਜੀ ! ਸਭ (ਕਿਸੇ ਅਤੇ ਸਭ ਕਾਸੇ) ਦੀ ਤਰਕੀਬ (ਵਿਓਂਤ) ਇਕ ਤੁਹਾਡੇ ਹੀ ਹੱਥ ਵਿਚ ਹੈ। 'ਨਾਨਕ' ਮੁਹਰ-ਛਾਪ : ਹੇ ਸਮਰੱਥ ਪ੍ਰਭੂ ! ਜਿਸ ਜਿਸ ਪਾਸੇ ਤੁਸੀਂ ਲਾਉਂਦੇ ਹੋ, ਇਹ ਤੁਹਾਡੇ ਮੁਥਾਜ ਜੀਵ ਉਸ ਉਸ ਪਾਸੇ ਹੀ ਲਗਦੇ ਹਨ।੩੩।

**ਸਲੋਕੁ ॥**

**ਦਾਸਹ ਏਕੁ ਨਿਹਾਰਿਆ, ਸਭੁ ਕਛੁ ਦੇਵਨਹਾਰ ॥**
**ਸਾਸਿ ਸਾਸਿ ਸਿਮਰਤ ਰਹਹਿ, ਨਾਨਕ ਦਰਸ ਅਧਾਰ ॥੧॥**

**ਪਉੜੀ ॥**

**ਦਦਾ ਦਾਤਾ ਏਕੁ ਹੈ, ਸਭ ਕਉ ਦੇਵਨਹਾਰ ॥**
**ਦੇਂਦੇ ਤੋਟਿ ਨ ਆਵਈ, ਅਗਨਤ ਭਰੇ ਭੰਡਾਰ ॥**
**ਦੈਨਹਾਰੁ ਸਦ ਜੀਵਨਹਾਰਾ ॥**
**ਮਨ ਮੂਰਖ ਕਿਉ ਤਾਹਿ ਬਿਸਾਰਾ ॥**
**ਦੋਸੁ ਨਹੀ ਕਾਹੂ ਕਉ ਮੀਤਾ ॥**
**ਮਾਇਆ ਮੋਹ ਬੰਧੁ ਪ੍ਰਭਿ ਕੀਤਾ ॥**
**ਦਰਦ ਨਿਵਾਰਹਿ ਜਾ ਕੇ ਆਪੇ ॥**
**ਨਾਨਕ ਤੇ ਤੇ ਗੁਰਮੁਖਿ ਧ੍ਰਾਪੇ ॥੩੪॥**

***ਉਚਾਰਣ-ਬੋਧ :***

ਦਾਸਹ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।
ਰਹਹਿ, ਕਿਉ, ਨਿਵਾਰਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
ਅਗਨਤ—ਉਚਾਰਣ 'ਅ+ਗਨਤ'।
ਤਾਹਿ, ਜਾ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਦਾਸਹ—ਪ੍ਰਭੂ-ਸੇਵਕਾਂ ਨੇ। ਏਕੁ ਨਿਹਾਰਿਆ—ਇਕੋ ਦਾਤਾਰ ਪ੍ਰਭੂ ਨੂੰ ਹੀ ਵੇਖਿਆ, ਭਾਵ, ਜਾਣਿਆ ਹੈ। ਦਰਸ ਅਧਾਰ—ਦਰਸ-ਅਧਾਰੀ ਗੁਰਮੁਖ।

**ਪਉੜੀ :**

ਦੇਂਦੇ—ਦੇਂਦਿਆਂ ਹੋਇਆਂ। ਤੋਟਿ ਨ ਆਵਈ—ਘਾਟ (ਕਮੀ) ਨਹੀਂ ਆਉਂਦੀ। ਅਗਨਤ—ਅਨ-ਗਿਣਤ, ਗਿਣਤੀ ਤੋਂ ਬਾਹਰੇ। ਦੈਨਹਾਰੁ—ਦੇਣ ਵਾਲਾ। ਕਿਉ ਤਾਹਿ ਬਿਸਾਰਾ—ਕਿਉਂ ਉਸ ਨੂੰ ਮਨੋ ਭੁਲਾ ਦਿੱਤਾ ਹੈ ? ਦੋਸੁ—ਦੂਸ਼ਨ। ਕਾਹੂ ਕਉ—ਕਿਸੇ ਹੋਰ ਨੂੰ। ਮਾਇਆ ਮੋਹ ਬੰਧੁ—ਮਾਇਆ ਦੇ ਮੋਹ ਦਾ ਬੰਨ੍ਹਾ (ਬੰਧਨੁ)। ਨਿਵਾਰਹਿ—ਤੂੰ ਨਿਵਿਰਤ ਕਰਦਾ ਹੈਂ। ਤੇ ਤੇ—ਉਹ ਉਹ ਜੀਵ। ਗੁਰਮੁਖਿ ਧ੍ਰਾਪੇ—ਗੁਰੂ ਦੇ ਅਨੁਸਾਰੀ ਹੋ ਕੇ ਆਤਮਕ ਤੌਰ 'ਤੇ ਤ੍ਰਿਪਤ ਹੋ ਜਾਂਦੇ ਹਨ।

***ਅਰਥ :***

**ਸਲੋਕੁ :**

- ਨਾਨਕ ! ਪ੍ਰਭੂ-ਸੇਵਕਾਂ ਨੇ (ਪ੍ਰਾਪਤ ਹੋਈਆਂ ਸਾਰੀਆਂ ਦਾਤਾਂ ਵਿਚ) ਸਭ ਕੁਝ ਦੇਣ ਵਾਲੇ (ਸਮਰੱਥ-ਦਾਤਾਰ) ਨੂੰ ਹੀ ਵੇਖਿਆ ਹੈ। ਉਹ ਦਰਸ-ਅਧਾਰੀ ਗੁਰਮੁਖ (ਉਸ ਦਾਤਾਰ-ਪ੍ਰਭੂ ਨੂੰ) ਸੁਆਸ ਸੁਆਸ ਸਿਮਰਦੇ ਰਹਿੰਦੇ ਹਨ।

**ਪਉੜੀ :**

- 'ਦ' ਅੱਖਰ ਦੁਆਰਾ ਗੁਰ-ਉਪਦੇਸ਼ : ਸਭਨਾਂ ਨੂੰ ਦਾਤਾਂ ਦੇਣ ਵਾਲਾ (ਸਰਬ-ਕਲਾ ਸਮਰੱਥ) ਦਾਤਾਰ ਇਕ ਵਾਹਿਗੁਰੂ ਹੈ, ਉਸ ਦੇ ਅਨਗਿਣਤ ਭੰਡਾਰ (ਹਰ ਕਿਸਮ ਦੀਆਂ ਦਾਤਾਂ ਨਾਲ) ਭਰੇ ਹੋਏ ਹਨ, ਜਿਨ੍ਹਾਂ ਵਿਚੋਂ (ਜੁਗਾਂ ਜੁਗਾਂਤਰਾਂ ਤੋਂ ਦਾਤਾਂ) ਵੰਡਦਿਆਂ ਹੋਇਆਂ ਕੋਈ ਘਾਟ ਨਹੀਂ ਵਾਪਰਦੀ।
- (ਦਾਤਾਂ) ਦੇਣ ਵਾਲਾ ਦਾਤਾਰ ਸਦੀਵਕਾਲ ਜੀਉਂਦਾ ਪੁਰਖ (ਜਾਗਤੀ ਜੋਤਿ) ਹੈ, ਹੇ ਮੂਰਖ ਮਨ ! ਤੂੰ ਉਸ (ਵਡ-ਦਾਤਾਰ) ਨੂੰ ਕਿਉਂ ਮਨ ਤੋਂ ਭੁਲਾਇਆ ਹੋਇਆ ਹੈ ?
- ਹੇ ਮਿੱਤਰ ! ਕਿਸੇ ਹੋਰ ਨੂੰ ਦੋਸ਼ ਦੇਣਾ ਨਹੀਂ ਬਣਦਾ, ਕਿਉਂ ਜੁ ਮਾਇਆ-ਮੋਹ ਦਾ ਬੰਧਨ (ਜਿਸ ਵਿਚ ਬੱਝੇ ਹੋਏ ਜੀਵ ਪ੍ਰਭੂ ਨੂੰ ਵਿਸਾਰ ਦੇਂਦੇ ਹਨ) ਪ੍ਰਭੂ ਨੇ ਆਪ ਹੀ (ਆਪਣੀ ਰਜ਼ਾਅ ਵਿਚ) ਕੀਤਾ ਹੋਇਆ ਹੈ।
- 'ਨਾਨਕ' ਮੁਹਰ-ਛਾਪ : ਹੇ ਵਾਹਿਗੁਰੂ ! ਜਿਨ੍ਹਾਂ ਜੀਵਾਂ ਦੇ (ਮਾਇਆ-ਮੋਹ

ਦੇ) ਦੁਖ-ਦਰਦ ਤੂੰ ਆਪ ਨਿਵਿਰਤ ਕਰਦਾ ਹੈਂ, ਉਹ ਉਹ ਜੀਵ ਗੁਰੂ ਦੇ ਅਨੁਸਾਰੀ ਹੋ ਕੇ ਆਤਮਿਕ ਤੌਰ 'ਤੇ ਤ੍ਰਿਪਤ ਹੋ ਜਾਂਦੇ ਹਨ।੩੪।

**ਸਲੋਕੁ ॥**

**ਧਰ ਜੀਅਰੇ ਇਕ ਟੇਕ ਤੂ, ਲਾਹਿ ਬਿਡਾਨੀ ਆਸ ॥**
**ਨਾਨਕ ਨਾਮੁ ਧਿਆਈਐ, ਕਾਰਜੁ ਆਵੈ ਰਾਸਿ ॥੧॥**

**ਪਉੜੀ ॥**

**ਧਧਾ ਧਾਵਤ ਤਉ ਮਿਟੈ, ਸੰਤਸੰਗਿ ਹੋਇ ਬਾਸੁ ॥**
**ਧੁਰ ਤੇ ਕਿਰਪਾ ਕਰਹੁ ਆਪਿ, ਤਉ ਹੋਇ ਮਨਹਿ ਪਰਗਾਸੁ ॥**
**ਧਨੁ ਸਾਚਾ ਤੇਊ ਸਚ ਸਾਹਾ ॥**
**ਹਰਿ ਹਰਿ ਪੂੰਜੀ ਨਾਮ ਬਿਸਾਹਾ ॥**
**ਧੀਰਜੁ ਜਸੁ ਸੋਭਾ ਤਿਹ ਬਨਿਆ ॥**
**ਹਰਿ ਹਰਿ ਨਾਮੁ ਸ੍ਰਵਨ ਜਿਹ ਸੁਨਿਆ ॥**
**ਗੁਰਮੁਖਿ ਜਿਹ ਘਟਿ ਰਹੇ ਸਮਾਈ ॥**
**ਨਾਨਕ ਤਿਹ ਜਨ ਮਿਲੀ ਵਡਾਈ ॥੩੫॥**

***ਉਚਾਰਣ-ਬੋਧ :***

ਜੀਅਰੇ—ਉਚਾਰਣ ਇਕੱਠਾ। 'ਜੀਅਰੇ' ਪਦ-ਛੇਦ ਕਰਨਾ ਦਰੁਸਤ ਨਹੀਂ। ਮਨਹਿ, ਤਿਹ, ਜਿਹ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ। ਸਾਹਾ—ਸੱਸੇ ਦੀ ਵਿਸ਼ੇਸ਼ ਧੁਨੀ।

***ਪਦ ਅਰਥ :***

**ਸਲੋਕੁ :**

ਧਰ—ਧਾਰਨ ਕਰ। ਟੇਕ—ਓਟ-ਆਸਰਾ। ਬਿਡਾਨੀ—ਬਿਗਾਨੀ (ਵਾਹਿਗੁਰੂ ਤੋਂ ਛੁਟ), ਕਿਸੇ ਹੋਰ ਦੀ। ਕਾਰਜੁ ਆਵੈ ਰਾਸਿ—(ਪ੍ਰਭੂ-ਪ੍ਰਾਪਤੀ) ਦੁਆਰਾ ਮਨੁੱਖਾ-ਜਨਮ ਨੂੰ ਸਫਲ ਕਰਨ ਦਾ ਕੰਮ ਨੇਪਰੇ ਚੜ੍ਹ ਜਾਵੇ।

**ਪਉੜੀ :**

ਧਾਵਤ—ਭਟਕਣਾ, ਦੌੜ-ਭੱਜ। ਬਾਸੁ—ਵਾਸਾ। ਤੇਊ—ਉਹ ਜੀਵ ਹੀ।

ਹਰਿ ਹਰਿ ਪੂੰਜੀ ਨਾਮ ਬਿਸਾਹਾ—ਜਿਨ੍ਹਾਂ ਨੇ ਹਰੀ ਤੋਂ ਮਿਲੀ ਸਵਾਸਾਂ ਦੀ ਪੂੰਜੀ ਨਾਲ ਹਰਿ-ਨਾਮ ਦਾ ਵਣਜ ਕੀਤਾ। ਧੀਰਜੁ—ਸ਼ਾਂਤਿ-ਸੁਭਾਅ। ਤਿਹ—ਉਹਨਾਂ ਨੂੰ। ਸ੍ਰਵਨ—ਕੰਨੀਂ, ਕੰਨਾਂ ਨਾਲ। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋਣ ਸਦਕਾ। ਜਿਹ ਘਟਿ—ਜਿਨ੍ਹਾਂ ਦੇ ਹਿਰਦੇ ਵਿਚ। ਸਮਾਈ—ਸਮਾਏ ਰਹੇ (ਵਾਹਿਗੁਰੂ ਜੀ)।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਹੇ ਮੇਰੇ ਜੀਅ! ਤੂੰ ਇਕ ਵਾਹਿਗੁਰੂ ਦੀ ਟੇਕ ਦਿਲ ਅੰਦਰ ਪੱਕੀ ਤਰ੍ਹਾਂ ਧਾਰਨ ਕਰ ਅਤੇ ਬਿਗਾਨੀ (ਵਾਹਿਗੁਰੂ ਤੋਂ ਬਗ਼ੈਰ) ਕਿਸੇ ਹੋਰ ਦੀ ਆਸ ਲਾਹ ਸੁੱਟ, (ਸੁਆਸ ਸੁਆਸ) ਨਾਮ ਧਿਆਉਣਾ ਚਾਹੀਦਾ ਹੈ ਤਾਂ ਜੁ (ਪ੍ਰਭੂ-ਪ੍ਰਾਪਤੀ ਦੁਆਰਾ ਮਨੁੱਖਾ-ਜਨਮ ਸਫਲ ਕਰਨ ਦਾ) ਕਾਰਜ ਸਿਰੇ ਚੜ੍ਹ ਸਕੇ।

**ਪਉੜੀ :**

- 'ਧ' ਅੱਖਰ ਦੁਆਰਾ ਗੁਰ-ਉਪਦੇਸ਼ : (ਜੀਵ ਦੇ) ਮਨ ਦੀ ਭਟਕਣਾ ਤਾਂ ਮਿਟ ਸਕਦੀ ਹੈ ਜੇਕਰ ਸੰਤ-ਸਤਿਗੁਰੂ ਦੀ ਸੰਗਤ ਵਿਚ ਵਾਸਾ ਹੋ ਜਾਵੇ। ਹੇ ਪ੍ਰਭੂ! ਤੁਸੀਂ ਧੁਰ-ਦਰਗਾਹੋਂ ਕਿਰਪਾ ਕਰੋ, ਤਾਂ ਹੀ (ਜੀਵ ਦੇ) ਮਨ ਵਿਚ ਗਿਆਨ-ਚਾਨਣਾ ਹੋ ਸਕਦਾ ਹੈ।
- ਉਹ ਮਨੁੱਖ ਹੀ ਸੱਚੇ ਸ਼ਾਹ ਹਨ ਜਿਨ੍ਹਾਂ ਨੇ ਹਰੀ ਵਲੋਂ ਮਿਲੀ ਸਵਾਸਾਂ ਦੀ ਪੂੰਜੀ ਨਾਲ ਜੀਵਨ ਵਿਚ ਹਰਿ-ਨਾਮ ਦਾ ਵਣਜ ਕੀਤਾ ਅਤੇ ਪੱਲੇ (ਸੱਚ-ਨਾਮ ਰੂਪੀ) ਸੱਚਾ ਧਨ ਬੱਧਾ।
- ਜਿਨ੍ਹਾਂ ਜੀਵਾਂ ਨੇ (ਜੀਵਨ-ਪ੍ਰਯੰਤ) ਹਰੀ ਦਾ ਹਰਿ-ਨਾਮ ਕੰਨਾਂ ਦੁਆਰਾ ਨਿਰੰਤਰ ਸੁਣਿਆ, ਉਹਨਾਂ ਨੂੰ ਸ਼ਾਂਤ-ਸੁਭਾਅ ਪ੍ਰਾਪਤ ਹੋਇਆ, ਸੰਸਾਰ ਉਤੇ ਉਹਨਾਂ ਦਾ ਜਸ ਫੈਲਿਆ ਅਤੇ ਹਲਤ-ਪਲਤ (ਲੋਕ-ਪਰਲੋਕ) ਵਿਚ ਸ਼ੋਭਾ ਹੋਈ।
- ਨਾਨਕ! ਉਹਨਾਂ ਜੀਵਾਂ ਨੂੰ (ਲੋਕ-ਪਰਲੋਕ ਵਿਚ) ਵਡਿਆਈ ਮਿਲੀ, ਗੁਰੂ ਦੇ ਅਨੁਸਾਰੀ ਹੋਇਆਂ ਜਿਨ੍ਹਾਂ ਦੇ ਹਿਰਦੇ ਵਿਚ (ਵਾਹਿਗੁਰੂ ਜੀ ਜੀਵਨ ਪ੍ਰਯੰਤ) ਸਮਾਏ ਰਹੇ।੩੫।

**ਸਲੋਕੁ ॥**

ਨਾਨਕ ਨਾਮੁ ਨਾਮੁ ਜਪੁ ਜਪਿਆ, ਅੰਤਰਿ ਬਾਹਰਿ ਰੰਗਿ ॥
ਗੁਰਿ ਪੂਰੈ ਉਪਦੇਸਿਆ, ਨਰਕੁ ਨਾਹਿ ਸਾਧਸੰਗਿ ॥੧॥

**ਪਉੜੀ ॥**

ਨੰਨਾ ਨਰਕਿ ਪਰਹਿ ਤੇ ਨਾਹੀ ॥
ਜਾ ਕੈ ਮਨਿ ਤਨਿ ਨਾਮੁ ਬਸਾਹੀ ॥
ਨਾਮੁ ਨਿਧਾਨੁ ਗੁਰਮੁਖਿ ਜੋ ਜਪਤੇ ॥
ਬਿਖੁ ਮਾਇਆ ਮਹਿ ਨਾ ਓਇ ਖਪਤੇ ॥
ਨੰਨਾਕਾਰੁ ਨ ਹੋਤਾ ਤਾ ਕਹੁ ॥
ਨਾਮੁ ਮੰਤ੍ਰੁ ਗੁਰਿ ਦੀਨੋ ਜਾ ਕਹੁ ॥
ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ ॥
ਤਹ ਬਾਜੇ ਨਾਨਕ ਅਨਹਦ ਤੂਰੇ ॥੩੬॥

***ਉਚਾਰਣ-ਬੋਧ :***

ਪਰਹਿ, ਤਹ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਬਸਾਹੀ, ਤਾ, ਜਾ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਕਹੁ—ਉਚਾਰਣ 'ਕਹੁ' ਹੀ ਹੈ, ਪਰ ਅਰਥ 'ਕਉ'।

***ਪਦ ਅਰਥ :***

**ਸਲੋਕੁ :**

ਰੰਗਿ—ਪ੍ਰਭੂ-ਪਿਆਰ ਵਿਚ।

**ਪਉੜੀ :**

ਬਸਾਹੀ—(ਗੁਰੂ) ਵਸਾਉਂਦਾ ਹੈ। ਨੰਨਾਕਾਰੁ—ਨਾਂਹ-ਨੁਕਰ, ਇਨਕਾਰ। ਤਾ ਕਹੁ—ਉਹਨਾਂ ਨੂੰ। ਜਾ ਕਹੁ—ਜਿਨ੍ਹਾਂ ਨੂੰ। ਨਿਧਿ ਨਿਧਾਨ ਹਰਿ ਅੰਮ੍ਰਿਤ ਪੂਰੇ—ਹਰਿ-ਨਾਮ-ਅੰਮ੍ਰਿਤ ਦੇ ਖ਼ਜ਼ਾਨੇ ਜਿਨ੍ਹਾਂ ਦੇ ਹਿਰਦੇ ਵਿਚ ਭਰਪੂਰ ਰਹਿੰਦੇ ਹਨ। ਅਨਹਦ ਤੂਰੇ—ਅਨਹਦ-ਸ਼ਬਦ ਦੇ ਵਾਜੇ।

**ਅਰਥ :**

**ਸਲੋਕੁ :**

- 'ਨਾਨਕ' ਮੁਹਰ-ਛਾਪ : ਜਿਨ੍ਹਾਂ ਜਗਿਆਸੂਆਂ ਨੂੰ ਪੂਰੇ ਗੁਰੂ ਨੇ ਗੁਰਮਤਿ-ਉਪਦੇਸ਼ ਦਿੱਤਾ ਅਤੇ ਜਿਨ੍ਹਾਂ ਨੇ ਸਾਧ ਸੰਗਤਿ ਵਿਚ ਮਿਲ ਕੇ ਅੰਦਰ (ਹਿਰਦੇ ਵਿਚ) ਅਤੇ ਬਾਹਰ (ਮੁਖ ਦੁਆਰਾ) ਪਿਆਰ ਨਾਲ ਸਰਬ-ਸ੍ਰੇਸ਼ਟ ਜਾਪ, ਨਾਮ ਅਤੇ ਕੇਵਲ ਨਾਮ ਹੀ ਜਪਿਆ, ਉਹਨਾਂ ਨੂੰ ਨਰਕ ਨਹੀਂ ਵੇਖਣਾ ਪੈਂਦਾ।

**ਪਉੜੀ :**

- 'ਨ' ਅੱਖਰ ਦੁਆਰਾ ਗੁਰ-ਉਪਦੇਸ਼ : ਜਿਨ੍ਹਾਂ ਜੀਵਾਂ ਦੇ ਮਨ ਵਿਚ ਅਤੇ ਤਨ ਵਿਚ (ਗੁਰੂ) ਨਾਮ ਵਸਾਅ ਦੇਂਦਾ ਹੈ, ਉਹ ਨਰਕ ਵਿਚ ਨਹੀਂ ਪੈਂਦੇ।
- ਜੋ ਜੀਵ ਗੁਰੂ ਦੇ ਅਨੁਸਾਰੀ ਹੋ ਕੇ ਨਾਮ ਨੂੰ, ਜੋ ਇਕ ਅਮੋਲਕ ਖਜ਼ਾਨਾ ਹੈ, ਜਪਦੇ ਹਨ, ਉਹ ਵਿਹੁਲੀ ਮਾਇਆ ਵਿਚ ਖਚਤ ਹੋ ਕੇ ਖੀਨ-ਖ਼ਰਾਬ ਨਹੀਂ ਹੁੰਦੇ।
- ਜਿਨ੍ਹਾਂ ਵਡਭਾਗੇ ਜੀਵਾਂ ਨੂੰ ਗੁਰੂ ਵਲੋਂ ਨਾਮ-ਮੰਤ੍ਰ ਬਖ਼ਸ਼ਿਆ ਜਾਂਦਾ ਹੈ, ਉਹਨਾਂ ਨੂੰ (ਅਰਥ-ਪ੍ਰਮਾਰਥ ਦੀ ਪ੍ਰਾਪਤੀ ਸੰਬੰਧੀ ਅਤੇ ਸੱਚੇ ਮਹਲ ਵਿਚ ਵਾਸੇ ਤੋਂ) ਕਿਸੇ ਕਿਸਮ ਦੀ ਨਾਂਹ-ਨੁਕਰ ਨਹੀਂ ਹੁੰਦੀ।
- ਨਾਨਕ ! ਜਿਨ੍ਹਾਂ ਜੀਵਾਂ ਦੇ ਹਿਰਦੇ ਸਰਬ-ਨਿਧੀਆਂ ਦੇ ਖ਼ਜ਼ਾਨੇ ਹਰਿ-ਨਾਮ-ਅੰਮ੍ਰਿਤ ਨਾਲ ਨੱਕਾ-ਨੱਕ ਭਰੇ ਰਹਿੰਦੇ ਹਨ, ਓਥੇ, ਭਾਵ, ਉਹਨਾਂ ਹਿਰਦਿਆਂ ਵਿਚ ਅਨਹਦ-ਸ਼ਬਦ ਦੇ ਵਾਜੇ ਨਿਰੰਤਰ ਵਜਦੇ ਰਹਿੰਦੇ ਹਨ।੩੬।

**ਸਲੋਕੁ ॥**

**ਪਤਿ ਰਾਖੀ ਗੁਰਿ ਪਾਰਬ੍ਰਹਮ, ਤਜਿ ਪਰਪੰਚ ਮੋਹ ਬਿਕਾਰ ॥**
**ਨਾਨਕ ਸੋਊ ਆਰਾਧੀਐ, ਅੰਤੁ ਨ ਪਾਰਾਵਾਰੁ ॥੧॥**

**ਪਉੜੀ ॥**

**ਪਪਾ ਪਰਮਿਤਿ ਪਾਰੁ ਨ ਪਾਇਆ ॥**
**ਪਤਿਤ ਪਾਵਨ ਅਗਮ ਹਰਿ ਰਾਇਆ ॥**

ਹੋਤ ਪੁਨੀਤ ਕੋਟ ਅਪਰਾਧੂ ॥
ਅੰਮ੍ਰਿਤ ਨਾਮੁ ਜਪਹਿ ਮਿਲਿ ਸਾਧੂ ॥
ਪਰਪਚ ਧ੍ਰੋਹ ਮੋਹ ਮਿਟਨਾਈ ॥
ਜਾ ਕਉ ਰਾਖਹੁ ਆਪਿ ਗੁਸਾਈ ॥
ਪਾਤਿਸਾਹੁ ਛਤ੍ਰ ਸਿਰ ਸੋਊ ॥
ਨਾਨਕ ਦੂਸਰ ਅਵਰੁ ਨ ਕੋਊ ॥੩੭॥

*ਉਚਾਰਣ-ਬੋਧ :*

ਜਪਹਿ, ਗੁਸਾਈ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਪਾਤਿਸਾਹੁ—ਸੱਸੇ ਦੀ ਵਿਸ਼ੇਸ਼ ਧੁਨੀ।

*ਪਦ ਅਰਥ :*

**ਸਲੋਕੁ :**

ਗੁਰਿ ਪਾਰਬ੍ਰਹਮ—ਗੁਰ ਪਰਮੇਸ਼ਰ ਨੇ, ਭਾਵ, ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ ਗੁਰੂ ਨੇ। ਤਜਿ—ਛਡ ਗਏ। ਪਰਪੰਚ—ਛਲ। ਬਿਕਾਰ—ਮੰਦੇ ਸੰਕਲਪ। ਸੋਊ—ਉਹ (ਵਾਹਿਗੁਰੂ) ਹੀ। ਪਾਰਾਵਾਰੁ—ਉਰਵਾਰ-ਪਾਰ।

**ਪਉੜੀ :**

ਪਰਮਿਤਿ—ਮਿਤੀ (ਅੰਦਾਜ਼ੇ) ਤੋਂ ਪਰੇ (ਵਾਹਿਗੁਰੂ)। ਪਾਰੁ—ਹਦ-ਬੰਨਾ। ਪਤਿਤ ਪਾਵਨ—ਕਰਮ-ਧਰਮ ਤੋਂ ਡਿੱਗੇ ਹੋਇਆਂ ਨੂੰ ਪਵਿੱਤਰ ਕਰਨ ਵਾਲੇ। ਅਗਮ—ਮਨ-ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। ਪੁਨੀਤ—ਪਵਿੱਤਰ। ਕੋਟ ਅਪਰਾਧੂ—ਕ੍ਰੋੜਾਂ ਅਪ੍ਰਾਧ (ਘੋਰ-ਪਾਪ) ਕਰਨਹਾਰੇ। ਮਿਲਿ ਸਾਧੂ—ਸਾਧੂ-ਸਤਿਗੁਰੂ ਨੂੰ ਮਿਲ ਕੇ। ਪਰਪਚ—(ਪਰਪੰਚ) ਛਲ। ਧ੍ਰੋਹ—ਵਿਸ਼ਵਾਸ-ਘਾਤ। ਮਿਟਨਾਈ—ਨਾਮ-ਨਿਸ਼ਾਨ (ਖੁਰਾ-ਖੋਜ) ਮਿਟ ਜਾਂਦਾ ਹੈ। ਗੁਸਾਈ—ਹੇ ਧਰਤੀ ਦੇ ਮਾਲਿਕ (ਵਾਹਿਗੁਰੂ)। ਪਾਤਿਸਾਹੁ ਛਤ੍ਰ ਸਿਰ—ਛਤ੍ਰ-ਧਾਰੀਆਂ ਦਾ ਵੀ ਪਾਤਿਸ਼ਾਹ ਹੈ। ਸੋਊ—ਉਹ ਹੀ। ਦੂਸਰ ਅਵਰੁ—ਕੋਈ ਹੋਰ ਦੂਜਾ।

*ਅਰਥ :*

**ਸਲੋਕੁ :**

- ਜਿਨ੍ਹਾਂ ਜੀਵਾਂ ਦੀ ਇੱਜ਼ਤ ਗੁਰ-ਪਰਮੇਸ਼ਰ ਨੇ ਰੱਖ ਲਈ, ਛਲ,

ਮਾਇਆ-ਮੋਹ (ਮਾਇਆ ਦੀ ਪਕੜ-ਜਕੜ) ਅਤੇ ਕਾਮਾਦਿਕ ਵਿਕਾਰ (ਮੰਦੇ ਸੰਕਲਪ) ਉਹਨਾਂ ਦਾ ਖਹਿੜਾ ਛਡ ਗਏ।

- 'ਨਾਨਕ'! ਉਹ (ਸਰਬ-ਕਲਾ ਸਰਮੱਥ ਵਾਹਿਗੁਰੂ) ਹੀ ਅਰਾਧਣਾ ਚਾਹੀਏ, ਜਿਸ ਦਾ ਅੰਤ ਅਤੇ ਉਰਵਾਰ-ਪਾਰ (ਹਦ-ਬੰਨਾ) ਨਹੀਂ ਪਾਇਆ ਜਾ ਸਕਦਾ।

**ਪਉੜੀ :**

- 'ਪ' ਅੱਖਰ ਦੁਆਰਾ ਗੁਰ-ਉਪਦੇਸ਼ : ਮਿਤੀ (ਅੰਦਾਜ਼ੇ) ਤੋਂ ਪਰੇ (ਪਾਰਬ੍ਰਹਮ) ਦਾ ਹਦ-ਬੰਨਾ ਨਹੀਂ ਪਾਇਆ ਜਾ ਸਕਦਾ, ਮਨ-ਇੰਦਰੀਆਂ ਦੀ ਪਹੁੰਚ-ਪਕੜ ਤੋਂ ਪਰੇ ਹਰੀ ਰਾਜਾ ਕਰਮ-ਧਰਮ ਤੋਂ ਡਿੱਗੇ ਹੋਏ ਜੀਵਾਂ ਨੂੰ ਪਵਿੱਤਰ ਕਰਨ ਵਾਲਾ ਹੈ।
- ਜਿਹੜੇ ਜੀਵ ਸਾਧੂ-ਸਤਿਗੁਰੂ ਨੂੰ ਮਿਲ ਕੇ (ਨਿਰੰਤਰ) ਅੰਮ੍ਰਿਤ-ਨਾਮ ਜਪਦੇ ਰਹਿੰਦੇ ਹਨ, ਉਹ ਭਾਵੇਂ ਕ੍ਰੋੜਾਂ ਅਪਰਾਧ (ਘੋਰ-ਪਾਪ) ਕਮਾਉਣ ਦੇ ਦੋਸ਼ੀ ਹੋਣ, ਪਵਿੱਤਰ ਹੋ ਜਾਂਦੇ ਹਨ।
- ਹੇ ਸ੍ਰਿਸ਼ਟੀ ਦੇ ਮਾਲਿਕ ਵਾਹਿਗੁਰੂ! ਜਿਸ ਨੂੰ ਤੁਸੀਂ ਆਪ (ਹੱਥ ਦੇ ਕੇ) ਬਚਾਅ ਲੈਂਦੇ ਹੋ, ਉਸ ਦੇ ਛਲ, ਵਿਸ਼ਵਾਸ-ਘਾਤ ਅਤੇ ਮਾਇਆ ਦੀ ਪਕੜ-ਜਕੜ ਆਦਿ ਦੇ ਸਾਰੇ ਵਿਕਾਰਾਂ ਦਾ ਨਾਂ-ਨਿਸ਼ਾਨ (ਖੁਰਾ-ਖੋਜ) ਮਿਟ ਜਾਂਦਾ ਹੈ।
- ਨਾਨਕ! ਉਹ ਵਾਹਿਗੁਰੂ ਸਿਰ ਉੱਤੇ ਛਤ੍ਰ ਰੱਖਣ ਵਾਲੇ ਛਤ੍ਰ-ਧਾਰੀ ਰਾਜਿਆਂ ਦਾ ਵੀ ਪਾਤਿਸ਼ਾਹ (ਵਡ-ਰਾਜਾ) ਹੈ, (ਅਸਲੀਅਤ ਤਾਂ ਇਹ ਹੈ ਕਿ) ਉਸ ਤੋਂ ਬਗ਼ੈਰ (ਬਾਹਰਾ) ਦੂਜਾ ਕੋਈ ਹੈ ਈ ਨਹੀਂ।੩੭।

**ਸਲੋਕੁ ॥**

**ਫਾਹੇ ਕਾਟੇ ਮਿਟੇ ਗਵਨ, ਫਤਿਹ ਭਈ ਮਨਿ ਜੀਤ ॥**
**ਨਾਨਕ ਗੁਰ ਤੇ ਥਿਤ ਪਾਈ, ਫਿਰਨ ਮਿਟੇ ਨਿਤ ਨੀਤ ॥੧॥**

**ਪਉੜੀ ॥**

**ਫਫਾ ਫਿਰਤ ਫਿਰਤ ਤੂ ਆਇਆ ॥**
**ਦ੍ਰੁਲਭ ਦੇਹ ਕਲਿਜੁਗ ਮਹਿ ਪਾਇਆ ॥**

ਫਿਰਿ ਇਆ ਅਉਸਰੁ ਚਰੈ ਨ ਹਾਥਾ ॥
ਨਾਮੁ ਜਪਹੁ ਤਉ ਕਟੀਅਹਿ ਫਾਸਾ ॥
ਫਿਰਿ ਫਿਰਿ ਆਵਨ ਜਾਨੁ ਨ ਹੋਈ ॥
ਏਕਹਿ ਏਕ ਜਪਹੁ ਜਪੁ ਸੋਈ ॥
ਕਰਹੁ ਕ੍ਰਿਪਾ ਪ੍ਰਭ ਕਰਨੈਹਾਰੇ ॥
ਮੇਲਿ ਲੇਹੁ ਨਾਨਕ ਬੇਚਾਰੇ ॥੩੯॥

*ਉਚਾਰਣ-ਬੋਧ :*

ਚਰੈ—'ਰ' ਉਚਾਰਨ ਭਾਰ ਸਹਿਤ।
ਕਟੀਅਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।
ਫਾਸਾ, ਏਕਹਿ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

*ਪਦ ਅਰਥ :*

**ਸਲੋਕੁ :**

ਫਾਹੇ—ਬੰਧਨ। ਮਿਟੇ ਗਵਨ—ਆਵਾ-ਗਵਨ ਦੇ ਗੇੜੇ ਮਿਟ ਗਏ। ਫਤਿਹ ਭਈ ਮਨਿ ਜੀਤ—ਮਨ ਉਤੇ ਜਿੱਤ ਪ੍ਰਾਪਤ ਕਰ ਲੈਣ ਨਾਲ ਜੀਵਨ-ਖੇਡ ਵਿਚ ਵੀ ਫਤਿਹ (ਜਿੱਤ) ਪ੍ਰਾਪਤ ਹੋ ਗਈ। ਥਿਤ—ਇਸਥਿਤੀ, ਟਿਕਾਉ ਵਾਲੀ ਅਵਸਥਾ। ਫਿਰਨ ਮਿਟੇ ਨਿਤ ਨੀਤ—ਰੋਜ਼ ਰੋਜ਼ ਦੇ (ਆਵਾ-ਗਉਣ ਦੇ) ਫੇਰੇ ਮਿਟ ਗਏ।

**ਪਉੜੀ :**

ਫਿਰਤ ਫਿਰਤ—ਜੂਨਾਂ ਵਿਚ ਭਉਂਦਾ-ਭਟਕਦਾ। ਦੁਲਭ ਦੇਹ—ਅਉਖੀ ਮਿਲਣ ਵਾਲੀ ਮਨੁੱਖਾ-ਦੇਹੀ। ਇਆ—ਇਹ। ਅਉਸਰੁ—ਮੌਕਾ (ਮਨੁੱਖਾ-ਜਨਮ ਦਾ)। ਚਰੈ ਨ ਹਾਥਾ—ਹੱਥ ਨਹੀਂ ਚੜ੍ਹਦਾ (ਆਉਂਦਾ)। ਕਟੀਅਹਿ—ਕਟੇ ਜਾਣਗੇ। ਫਾਸਾ—ਫਾਹੇ। ਏਕਹਿ ਏਕ—ਇਕ ਤੇ ਕੇਵਲ ਇਕ (ਵਾਹਿਗੁਰੂ) ਦਾ। ਬੇਚਾਰੇ—ਮਾਇਆ-ਮੋਹ ਕਾਰਨ ਲਾਚਾਰ ਹੋਏ ਜੀਵਾਂ ਨੂੰ।

**ਅਰਥ :**

**ਸਲੋਕੁ :**

- 'ਨਾਨਕ' ਮੁਹਰ-ਛਾਪ : (ਗੁਰੂ ਨੇ) ਜਿਸ ਜੀਵ ਦੇ (ਮਾਇਆ-ਮੋਹ ਦੇ) ਬੰਧਨ ਕਟ ਦਿੱਤੇ, ਉਸ ਦੇ ਮਾਇਆ ਦੀ ਖ਼ਾਤਰ ਭ੍ਰਮਣ (ਨਿਰੰਤਰ ਗੇੜੇ ਕੱਢਣੇ) ਮੁੱਕ ਗਏ, ਮਨ ਉੱਤੇ ਜਿੱਤ ਹੋ ਜਾਣ ਦੇ ਫਲ-ਸਰੂਪ ਜੀਵਨ-ਖੇਡ ਵਿਚ ਵੀ ਜਿੱਤ ਪ੍ਰਾਪਤ ਹੋ ਗਈ। ਗੁਰੂ ਤੋਂ, ਭਾਵ, ਗੁਰੂ ਦੀ ਮਿਹਰ ਸਦਕਾ ਉਸ ਜੀਵ ਨੇ (ਵਾਹਿਗੁਰੂ ਦੇ ਸਰੂਪ ਵਿਚ ਲੀਨ ਹੋ ਕੇ) ਇਸਥਿਤੀ ਪ੍ਰਾਪਤ ਕਰ ਲਈ, ਉਸ ਦੇ ਨਿਤ ਨਿਤ (ਬਾਰ ਬਾਰ) ਦੇ ਆਵਾ-ਗਵਨ ਦੇ ਫੇਰੇ (ਗੇੜੇ) (ਸਦਾ ਲਈ) ਮਿਟ ਗਏ।

**ਪਉੜੀ :**

- 'ਫ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਜੀਵ! ਤੂੰ (ਕਈ ਜੂਨਾਂ ਵਿਚ) ਭਉਂਦਾ-ਭਟਕਦਾ ਆਇਆ ਹੈਂ, ਵੱਡੇ ਭਾਗਾਂ ਕਰਕੇ ਕਠਿਨਤਾ ਨਾਲ ਮਿਲਣ ਵਾਲੀ ਅਮੋਲਕ ਮਨੁੱਖਾ-ਦੇਹੀ ਨੂੰ ਕਲਜੁਗ ਵਿਚ ਪ੍ਰਾਪਤ ਕੀਤਾ ਹੈ।
- (ਨਾਮ ਜਪ ਕੇ ਇਸ ਮਨੁੱਖਾ-ਦੇਹੀ ਨੂੰ ਸਫਲ ਕਰਨ ਦਾ ਤੁਰਤ ਉਪਰਾਲਾ ਕਰੋ) ਫਿਰ ਫਿਰ ਇਹ (ਮਨੁੱਖਾ-ਜਨਮ ਦਾ) ਮੌਕਾ ਹੱਥ ਨਹੀਂ ਆਵੇਗਾ। ਨਾਮ ਜਪੋ ਤਾਂ (ਮਾਇਆ-ਮੋਹ ਦੇ ਅਤੇ ਇਸ ਦੇ ਕਾਰਨ ਪੈਣ ਵਾਲੇ ਵਿਕਾਰਾਂ ਦੇ ਅਤੇ ਜਮ ਦੇ) ਫਾਹੇ ਕਟੇ ਜਾਣਗੇ।
- ਕੇਵਲ ਇਕ ਵਾਹਿਗੁਰੂ ਦਾ ਹੀ ਜਾਪ ਜਪੋ, ਉਹ (ਵਾਹਿਗੁਰੂ ਅਤੇ ਉਸ ਦਾ ਜਾਪ) ਹੀ ਜਪਣ-ਜੋਗ ਹੈ, (ਇਹ ਜਾਪ ਜਪਣ ਨਾਲ) ਬਾਰ ਬਾਰ ਆਉਣਾ ਜਾਣਾ (ਜੰਮਣਾ ਮਰਨਾ) ਨਹੀਂ ਹੋਵੇਗਾ।
- 'ਨਾਨਕ' ਮੁਹਰ-ਛਾਪ : ਹੇ ਕਰਨ ਕਾਰਨ ਸਮਰੱਥ ਪ੍ਰਭੂ! ਆਪਣੀ ਕਿਰਪਾ ਕਰੋ, ਵਿਚਾਰੇ (ਮਾਇਆ-ਮੋਹ ਕਾਰਨ ਲਾਚਾਰ ਹੋਏ) ਜੀਵਾਂ ਨੂੰ ਆਪਣੇ ਨਾਲ ਮੇਲ ਲਵੋ।੩੮।

**ਸਲੋਕੁ ॥**

**ਬਿਨਉ ਸੁਨਹੁ ਤੁਮ ਪਾਰਬ੍ਰਹਮ, ਦੀਨ ਦਇਆਲ ਗੁਪਾਲ ॥**
**ਸੁਖ ਸੰਪੈ ਬਹੁ ਭੋਗ ਰਸ, ਨਾਨਕ ਸਾਧ ਰਵਾਲ ॥੧॥**

### ਪਉੜੀ ॥

ਬਬਾ  ਬ੍ਰਹਮੁ ਜਾਨਤ ਤੇ ਬ੍ਰਹਮਾ ॥
ਬੈਸਨੋ ਤੇ ਗੁਰਮੁਖਿ ਸੁਚ ਧਰਮਾ ॥
ਬੀਰਾ ਆਪਨ ਬੁਰਾ ਮਿਟਾਵੈ ॥
ਤਾਹੂ ਬੁਰਾ ਨਿਕਟਿ ਨਹੀ ਆਵੈ ॥
ਬਾਧਿਓ ਆਪਨ ਹਉ ਹਉ ਬੰਧਾ ॥
ਦੋਸੁ ਦੇਤ ਆਗਹ ਕਉ ਅੰਧਾ ॥
ਬਾਤ ਚੀਤ ਸਭ ਰਹੀ ਸਿਆਨਪ ॥
ਜਿਸਹਿ ਜਨਾਵਹੁ ਸੋ ਜਾਨੈ  ਨਾਨਕ ॥੩੯॥

***ਉਚਾਰਣ-ਬੋਧ :***

ਤਾਹੂ, ਜਿਸਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਹਉ ਹਉ—ਅੰਤਲੇ ਸੁਰਾਂ ਦੇ ਉਚਾਰਣ ਨਾਸਕੀ।
ਆਗਹ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।
ਕਉ—ਉਚਾਰਣ 'ਕੌ'।

***ਪਦ ਅਰਥ :***

**ਸਲੋਕੁ :**

ਬਿਨਉ—ਬੇਨਤੀ। [ਨੋਟ : ਗੁਰਬਾਣੀ ਵਿਚ ਆਇਆ 'ਬਿਨਉ' ਸ਼ਬਦ ਪੁਲਿੰਗ ਹੈ] ਦੀਨ ਦਇਆਲੁ—ਨਿਮਾਣੇ ਨਿਤਾਣੇ ਜੀਵਾਂ ਉੱਤੇ ਦਇਆ ਕਰਨ ਵਾਲੇ। ਸੰਪੈ—ਸੰਪਤੀ ਧਨ-ਦੌਲਤ। ਸਾਧ ਰਵਾਲ—ਸਾਧ-ਸੰਗਤਿ ਦੀ ਚਰਨ-ਧੂੜ।

**ਪਉੜੀ :**

ਬ੍ਰਹਮੁ—ਪਾਰਬ੍ਰਹਮ ਪਰਮੇਸ਼ਰ। ਬ੍ਰਹਮਾ—ਬ੍ਰਾਹਮਣ, ਬ੍ਰਹਮ-ਵੇਤਾ। ਬੈਸਨੋ—ਵੈਸ਼ਨੋ। ਗੁਰਮੁਖਿ ਸੁਚ ਧਰਮਾ—ਗੁਰੂ ਦੇ ਅਨੁਸਾਰੀ ਹੋ ਕੇ ਆਤਮਿਕ-ਸੁਚ (ਪਵਿੱਤ੍ਰਤਾ) ਵਾਲੇ ਧਰਮ ਦੇ ਧਾਰਨੀ। ਬੀਰਾ—ਬਹਾਦਰ, ਸੂਰਮਾ। ਆਪਨ ਬੁਰਾ ਮਿਟਾਵੈ—ਆਪਣਾ ਭੈੜਾ-ਸੁਭਾਅ ਮਿਟਾਅ ਦੇਵੇ। ਤਾਹੂ—ਤਿਸ ਨੂੰ। ਬੁਰਾ ਨਿਕਟਿ ਨਹੀ ਆਵੈ—ਕਿਸੇ ਵਲੋਂ ਉਸ ਵਿਰੁੱਧ ਅਰੋਪਿਆ ਬੁਰਾ-ਪਨ

(ਬੁਰਿਆਈ) ਜਾਂ ਖੜਾ ਕੀਤਾ ਉਪੱਦ੍ਰਵ ਉਸ ਦੇ ਨੇੜੇ ਨਹੀਂ ਆ ਸਕਦਾ। ਆਪਨ ਹਉ ਹਉ ਬੰਧਾ—ਆਪਣੀ ਮੈਂ-ਮੈਂ ਦੇ ਬੰਧਨ ਵਿਚ। ਆਗਹ ਕਉ—ਅਗਲਿਆਂ (ਦੂਜਿਆਂ) ਨੂੰ। ਅੰਧਾ—ਅਗਿਆਨੀ ਜੀਵ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਹੇ ਨਿਮਾਣੇ-ਨਿਤਾਣੇ ਜੀਵਾਂ ਉਤੇ ਦਇਆ ਕਰਨ ਵਾਲੇ, ਸ੍ਰਿਸ਼ਟੀ ਦੇ ਪਾਲਿਕ, ਪਾਰਬ੍ਰਹਮ ਜੀ! ਮੇਰੀ ਬੇਨਤੀ ਸੁਣੋ, ਮੈਨੂੰ ਸਾਧ-ਸੰਗਤਿ ਦੀ ਚਰਨ-ਧੂੜ ਬਖ਼ਸ਼ੋ, ਇਹ ਮੇਰੇ ਲਈ ਸੁਖਦਾਈ ਸੰਪਦਾ ਹੈ ਅਤੇ ਅਨੇਕ ਰਸ-ਭੋਗਾਂ ਸਮਾਨ ਹੈ।

**ਪਉੜੀ :**

- 'ਬ' ਅੱਖਰ ਦੁਆਰਾ ਗੁਰ-ਉਪਦੇਸ਼ : ਬ੍ਰਾਹਮਣ, ਅਥਵਾ, ਬ੍ਰਹਮ-ਵੇਤਾ ਉਹ ਹੀ ਜੀਵ ਹਨ ਜੋ ਪਾਰਬ੍ਰਹਮ ਦਾ ਗਿਆਨ ਪ੍ਰਾਪਤ ਕਰਦੇ ਹਨ। ਵੈਸ਼ਨੋ ਉਹ ਹਨ ਜੋ ਗੁਰੂ ਦੇ ਅਨੁਸਾਰੀ ਹੋ ਕੇ ਆਤਮਿਕ ਸੁੱਚ (ਪਵਿੱਤ੍ਰਤਾ) ਵਾਲੇ ਧਰਮ ਦੇ ਧਾਰਨੀ ਬਣਦੇ ਹਨ।
- ਸੂਰਮਾ ਉਹ ਹੈ ਜੋ ਆਪਣੇ ਅੰਦਰੋਂ ਭੈੜ (ਮੰਦਾ-ਸੁਭਾਅ) ਮਾਰ ਮੁਕਾਏ, ਫਿਰ (ਕਿਸੇ ਵਲੋਂ ਉਸ ਵਿਰੁੱਧ ਖੜਾ ਕੀਤਾ) ਉਪੱਦ੍ਰਵ ਉਸ ਦੇ ਨੇੜੇ ਨਹੀਂ ਢੁਕ ਸਕਦਾ।
- ਜੀਵ ਆਪਣੀ ਹੀ ਮੈਂ-ਮੈਂ ਦੇ ਬੰਧਨ ਵਿਚ ਬੱਧਾ ਪਿਆ ਹੈ, ਪਰ ਅਗਿਆਨੀ ਮਨੁੱਖ (ਇਸ ਵਜੋਂ) ਦੂਜਿਆਂ ਉੱਤੇ ਦੋਸ਼ ਥਪਦਾ ਹੈ।
- 'ਨਾਨਕ' ਮੁਹਰ-ਛਾਪ : ਜੀਵ ਦੀ ਆਪਣੀ ਸਿਆਣਪ ਅਤੇ ਚਤੁਰਾਈ ਰਹਿ ਖਲੋਂਦੀ ਹੈ, ਭਾਵ, ਕਿਸੇ ਕੰਮ ਨਹੀਂ ਆਉਂਦੀ। (ਅਸਲੀਅਤ ਇਹ ਹੈ) ਹੇ ਪ੍ਰਭੂ! ਜਿਸ ਨੂੰ ਤੁਸੀਂ ਜਣਾਉਂਦੇ ਹੋ ਉਹੀ ਇਹ (ਉਪ੍ਰੋਕਤ ਵਰਣਤ ਰਹੱਸ) ਜਾਣ ਸਕਦਾ ਹੈ।੩੯।

**ਸਲੋਕੁ ॥**

**ਭੈ ਭੰਜਨ ਅਘ ਦੂਖ ਨਾਸ, ਮਨਹਿ ਅਰਾਧਿ ਹਰੇ ॥**
**ਸੰਤਸੰਗ ਜਿਹ ਰਿਦ ਬਸਿਓ, ਨਾਨਕ ਤੇ ਨ ਭ੍ਰਮੇ ॥੧॥**

## ਪਉੜੀ ॥

ਭਭਾ ਭਰਮੁ ਮਿਟਾਵਹੁ ਅਪਨਾ ॥
ਇਆ ਸੰਸਾਰੁ ਸਗਲ ਹੈ ਸੁਪਨਾ ॥
ਭਰਮੇ ਸੁਰਿ ਨਰ ਦੇਵੀ ਦੇਵਾ ॥
ਭਰਮੇ ਸਿਧ ਸਾਧਿਕ ਬ੍ਰਹਮੇਵਾ ॥
ਭਰਮਿ ਭਰਮਿ ਮਾਨੁਖ ਡਹਕਾਏ ॥
ਦੁਤਰ ਮਹਾ ਬਿਖਮ ਇਹ ਮਾਏ ॥
ਗੁਰਮੁਖਿ ਭ੍ਰਮ ਭੈ ਮੋਹ ਮਿਟਾਇਆ ॥
ਨਾਨਕ ਤੇਹ ਪਰਮ ਸੁਖ ਪਾਇਆ ॥੪੦॥

***ਉਚਾਰਣ-ਬੋਧ :***

ਮਨਹਿ, ਜਿਹ, ਤੇਹ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ। ਬ੍ਰਹਮੇਵਾ, ਡਹਕਾਏ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਭੈ ਭੰਜਨ—ਡਰ ਨਾਸ ਕਰਨ ਵਾਲਾ। ਅਘ ਦੂਖ ਨਾਸ—ਪਾਪਾਂ ਅਤੇ ਦੁਖਾਂ ਨੂੰ ਨਾਸ ਕਰਨ ਵਾਲਾ। ਮਨਹਿ—ਮਨ ਵਿਚ। ਅਰਾਧਿ ਹਰੇ—ਹਰੀ ਨੂੰ ਅਰਾਧ ਕੇ, ਭਾਵ, ਹਰੀ ਦਾ ਸਿਮਰਨ ਕਰ ਕੇ। ਰਿਦ—ਹਿਰਦੇ ਵਿਚ। ਨ ਭ੍ਰਮੇ—ਕਦੀ ਭਰਮ ਵਿਚ ਪੈ ਕੇ ਭਟਕੇ ਨਹੀਂ।

**ਪਉੜੀ :**

ਭਰਮੁ—ਸੰਸਾ, ਤੌਖਲਾ। ਇਆ—ਇਹ। ਭਰਮੇ—ਭਰਮਦੇ (ਵਿਚਲਿਤ ਹੁੰਦੇ) ਰਹੇ। ਸੁਰਿ ਨਰ—ਆਪਣੇ ਆਪ ਨੂੰ ਸ੍ਰੇਸ਼ਟ ਅਖਵਾਉਣ ਵਾਲੇ ਮਨੁੱਖ। ਸਿਧ—ਸਿਧੀਆਂ ਨੂੰ ਪ੍ਰਾਪਤ ਹੋਏ ਜੋਗੀ। ਸਾਧਿਕ—ਸਾਧਨਾ ਕਰਨ ਵਾਲੇ। ਬ੍ਰਹਮੇਵਾ—ਬ੍ਰਹਮਾ ਵਰਗੇ। ਮਾਨੁਖ ਡਹਕਾਏ—ਮਨੁੱਖ ਠੱਗੇ ਹਨ। ਦੁਤਰ—ਜਿਸ ਨੂੰ ਤਰਨਾ ਕਠਿਨ ਹੋਵੇ। ਮਾਏ—ਮਾਇਆ। ਗੁਰਮੁਖਿ—ਗੁਰੂ ਦੇ ਅਨੁਸਾਰੀ ਹੋਣ ਨਾਲ। ਤੇਹ—ਉਹਨਾਂ ਨੇ। ਪਰਮ ਸੁਖ—ਸਭ ਤੋਂ ਸ੍ਰੇਸ਼ਟ ਸੁਖ, ਆਤਮ-ਸੁਖ।

**ਅਰਥ :**

**ਸਲੋਕੁ :**

- 'ਨਾਨਕ' ਮੁਹਰ-ਛਾਪ : ਸੰਤ-ਸਤਿਗੁਰੂ ਦੀ ਸੰਗਤ ਵਿਚ ਮਿਲ ਕੇ ਹਰ ਕਿਸਮ ਦੇ ਡਰ ਦੂਰ ਕਰਨ ਵਾਲੇ, ਪਾਪਾਂ ਅਤੇ ਦੁਖਾਂ ਨੂੰ ਨਾਸ ਕਰਨ ਵਾਲੇ ਵਾਹਿਗੁਰੂ ਨੂੰ ਮਨ ਕਰਕੇ ਅਰਾਧਣ ਸਦਕਾ ਜਿਨ੍ਹਾਂ ਦੇ ਹਿਰਦੇ ਵਿਚ (ਉਹ ਵਾਹਿਗੁਰੂ) ਵਸ ਗਿਆ, ਉਹ ਫਿਰ (ਜਗਤ ਦੀ ਮਾਇਕੀ ਰਚਨਾ ਉਤੇ) ਕਦੀ ਵਿਚਿਲਤ ਨਹੀਂ ਹੋਏ।

**ਪਉੜੀ :**

- 'ਭ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਜੀਵ ! ਇਹ (ਮਾਇਕੀ ਰਚਨਾ ਵਾਲਾ ਦ੍ਰਿਸ਼ਟਮਾਨ) ਸੰਸਾਰ ਸੁਪਨੇ ਵਾਂਗ ਹੈ (ਭਾਵ, ਜਿਵੇਂ ਸੁਪਨੇ ਵਿਚ ਦਿਸੇ ਅਤੇ ਪ੍ਰਾਪਤ ਹੋਏ ਪਦਾਰਥਾਂ ਦੀ ਜਾਗ ਖੁਲ੍ਹਦਿਆਂ ਹੀ ਕੋਈ ਅਸਲੀਅਤ ਨਹੀਂ ਰਹਿੰਦੀ, ਏਵੇਂ ਹੀ ਦ੍ਰਿਸ਼ਟਮਾਨ ਸੰਸਾਰ ਦੀ ਵੀ ਕੋਈ ਸਥਾਈ ਹੋਂਦ-ਹਸਤੀ ਨਹੀਂ), ਇਸ ਲਈ (ਮਾਇਕੀ ਰਚਨਾ ਦੀ ਸਥਾਈ ਹੋਂਦ-ਹਸਤੀ ਸੰਬੰਧੀ) ਆਪਣਾ (ਦਿਲ ਵਿਚ ਪਿਆ) ਭਰਮ ਦੂਰ ਕਰ ਦਿਓ।
- (ਇਸ ਮਾਇਕੀ-ਰਚਨਾ ਨੂੰ ਵੇਖ ਕੇ) ਆਪਣੇ ਆਪ ਨੂੰ ਸ੍ਰੇਸ਼ਟ ਜਾਨਣ ਵਾਲੇ ਮਨੁੱਖ, ਦੇਵੀ-ਦੇਵਤੇ, ਭਰਮਦੇ (ਵਿਚਿਲਤ ਹੁੰਦੇ) ਰਹੇ, ਸਿਧੀਆਂ ਨੂੰ ਪ੍ਰਾਪਤ ਹੋਏ ਜੋਗੀ, ਜੋਗ-ਸਾਧਨਾ ਕਰਨ ਵਾਲੇ ਅਤੇ ਬ੍ਰਹਮਾ ਵਰਗੇ ਦੇਵਤੇ ਵੀ (ਮਾਇਕੀ ਰਚਨਾ ਉਤੇ) ਭਰਮਦੇ (ਵਿਚਿਲਤ ਹੁੰਦੇ) ਰਹੇ।
- ਇਹ ਮਾਇਆ ਔਖੇ ਤਰੇ ਜਾਣ ਵਾਲੇ ਅਤੇ ਵੱਡੀਆਂ ਕਠਿਨਾਈਆਂ ਵਾਲੇ ਸਾਗਰ ਵਾਂਗ ਹੈ, ਇਸ (ਮਾਇਆ) ਨੇ ਅਨੇਕ ਜੀਵ ਵਿਚਿਲਤ ਕਰ ਕਰ ਕੇ ਛਲੇ (ਠੱਗੇ) ਹਨ।
- 'ਨਾਨਕ' ਮੁਹਰ-ਛਾਪ : ਜਿਨ੍ਹਾਂ ਜੀਵਾਂ ਨੇ ਗੁਰੂ ਦੇ ਅਨੁਸਾਰੀ ਹੋ ਕੇ (ਛਲਾਵੀ ਮਾਇਆ ਸੰਬੰਧੀ) ਆਪਣੇ ਦਿਲ ਦਾ ਭਰਮ-ਡਰ ਅਤੇ ਇਸ ਦਾ ਮੋਹ ਦੂਰ ਕਰ ਲਿਆ, ਉਹਨਾਂ ਨੇ ਸ੍ਰੇਸ਼ਟ (ਆਤਮ-ਸੁਖ) ਪ੍ਰਾਪਤ ਕਰ ਲਿਆ।੪੦।

ਸਲੋਕੁ ॥
ਮਾਇਆ ਡੋਲੈ ਬਹੁ ਬਿਧੀ, ਮਨੁ ਲਪਟਿਓ ਤਿਹ ਸੰਗ ॥
ਮਾਗਨ ਤੇ ਜਿਹ ਤੁਮ ਰਖਹੁ, ਸੁ ਨਾਨਕ ਨਾਮਹਿ ਰੰਗ ॥੧॥
ਪਉੜੀ ॥
ਮਮਾ ਮਾਗਨਹਾਰ ਇਆਨਾ ॥
ਦੇਨਹਾਰ ਦੇ ਰਹਿਓ ਸੁਜਾਨਾ ॥
ਜੋ ਦੀਨੋ ਸੋ ਏਕਹਿ ਬਾਰ ॥
ਮਨ ਮੂਰਖ ਕਹ ਕਰਹਿ ਪੁਕਾਰ ॥
ਜਉ ਮਾਗਹਿ ਤਉ ਮਾਗਹਿ ਬੀਆ ॥
ਜਾ ਤੇ ਕੁਸਲ ਨ ਕਾਹੂ ਥੀਆ ॥
ਮਾਗਨਿ ਮਾਗ ਤ ਏਕਹਿ ਮਾਗ ॥
ਨਾਨਕ ਜਾ ਤੇ ਪਰਹਿ ਪਰਾਗ ॥੪੧॥

*ਉਚਾਰਣ-ਬੋਧ :*

ਤਿਹ, ਨਾਮਹਿ, ਏਕਹਿ, ਕਾਹੂ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।

ਕਹ, ਕਰਹਿ, ਮਾਗਹਿ, ਪਰਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਮਾਗਨਹਾਰ, ਮਾਗਹਿ, ਮਾਗਨਿ, ਮਾਗ—'ਮਾ' ਉਚਾਰਣ ਨਾਸਕੀ।

*ਪਦ ਅਰਥ :*

**ਸਲੋਕੁ :**

ਬਹੁ ਬਿਧੀ—ਬਹੁ-ਪ੍ਰਕਾਰੀ ਮਾਇਆ। ਲਪਟਿਓ—ਚਿੰਬੜਿਆ ਹੋਇਆ ਹੈ। ਨਾਮਹਿ ਰੰਗ—ਨਾਮ ਦੇ ਪਿਆਰ-ਰੰਗ ਵਿਚ ਰੰਗਿਆ ਰਹਿੰਦਾ ਹੈ।

**ਪਉੜੀ :**

ਇਆਨਾ—ਅਨਜਾਣ, ਬੇ-ਸਮਝ। ਸੁਜਾਨਾ—ਸੁਘੜ। ਕਹ—ਕਿਉਂ। ਬੀਆ—ਦੂਜਾ, ਹੋਰ ਕੁਝ। ਕੁਸਲ—ਖ਼ੁਸ਼ੀ, ਖੇੜਾ। ਮਾਗਨਿ ਮਾਗ—ਮਾਗਨੀਯ (ਮੰਗਣ-ਜੋਗ) ਮੰਗ। ਪਰਹਿ ਪਰਾਗ—ਪਾਰ ਪੈ ਜਾਵੇਂ।

**ਅਰਥ :**

**ਸਲੋਕੁ :**

- ਬਹੁ-ਪ੍ਰਕਾਰੀ ਮਾਇਆ (ਚੰਚਲ ਹੋਣ ਦੇ ਨਾਤੇ) ਨਿਰੰਤਰ ਡੋਲਦੀ ਰਹਿੰਦੀ ਹੈ, ਤ੍ਰਿਸ਼ਨਾਲੂ-ਮਨ ਇਸ ਨਾਲ ਚਿੰਬੜਿਆ ਹੋਇਆ ਨਿਰੰਤਰ ਡੋਲਦਾ ਅਤੇ ਮਾਇਆ ਮੰਗਦਾ ਰਹਿੰਦਾ ਹੈ।
- 'ਨਾਨਕ' ਮੁਹਰ-ਛਾਪ : ਹੇ ਵਾਹਿਗੁਰੂ ! ਜਿਸ ਨੂੰ ਤੁਸੀਂ ਇਸ (ਮਨ ਨੂੰ ਡੁਲਾਉਣ ਵਾਲੀ ਮਾਇਆ) ਮੰਗਣ ਤੋਂ ਬਚਾਅ ਲੈਂਦੇ ਹੋ, ਉਹ ਸਦਾ ਨਾਮ-ਰੰਗ ਵਿਚ ਰੰਗਿਆ ਰਹਿੰਦਾ ਹੈ।

**ਪਉੜੀ :**

- 'ਮ' ਅੱਖਰ ਦੁਆਰਾ ਗੁਰ-ਉਪਦੇਸ਼ : (ਬਾਰ ਬਾਰ ਮਾਇਆ) ਮੰਗਣ ਵਾਲਾ ਜੀਵ ਅੰਜਾਣ (ਬੇ-ਸਮਝ) ਹੈ। ਦਾਤਾਰ-ਪ੍ਰਭੂ ਸੁਘੜ-ਸੁਜਾਨ ਹੈ, ਉਹ ਆਪਣੇ ਆਪ (ਬਿਨ ਮੰਗੇ) ਹਰ ਕਿਸੇ ਨੂੰ ਲੋੜੀਂਦੀ (ਸਮਗ੍ਰੀ) ਨਿਰੰਤਰ ਦੇਈ ਜਾ ਰਿਹਾ ਹੈ।
- ਜੋ ਕੁਝ ਦੇਣਾ ਜ਼ਰੂਰੀ ਹੈ, ਉਸ ਨੇ ਇਕੋ ਵਾਰ ਹੀ ਦੇ ਰਖਿਆ ਹੈ। ਹੇ ਮੂਰਖ ਮਨ ! ਤੂੰ (ਬਾਰ ਬਾਰ ਮਾਇਆ ਦੀ ਖ਼ਾਤਰ) ਪੁਕਾਰ ਕਿਉਂ ਕਰਦਾ ਹੈਂ ?
- ਜਦੋਂ ਵੀ ਤੂੰ ਮੰਗਦਾ ਹੈਂ ਤਦੋਂ (ਨਾਮ ਨੂੰ ਛੱਡ ਕੇ) ਹੋਰ ਹੋਰ ਕੁਝ ਹੀ ਮੰਗਦਾ ਹੈਂ, ਜਿਸ ਤੋਂ ਕਦੀ ਕਿਸੇ ਨੂੰ ਖ਼ੁਸ਼ੀ-ਖੇੜਾ (ਪ੍ਰਾਪਤ) ਨਹੀਂ ਹੋਇਆ।
- 'ਨਾਨਕ' ਮੁਹਰ-ਛਾਪ : ਮੰਗਣ-ਜੋਗ (ਮਾਗਨੀਯ) ਮੰਗ ਤਾਂ ਇਕ (ਨਾਮ ਦੀ) ਹੀ ਹੈ, ਸੋ ਇਹ ਮੰਗ ਹੀ ਮੰਗਣੀ ਕਰ, ਜਿਸ ਸਦਕਾ ਤੂੰ ਸੰਸਾਰ-ਸਾਗਰ ਤੋਂ ਪਾਰ ਪੈ ਜਾਵੇਂ।੪੧।

**ਸਲੋਕ ॥**

**ਮਤਿ ਪੂਰੀ ਪਰਧਾਨ ਤੇ, ਗੁਰ ਪੂਰੇ ਮਨ ਮੰਤ ॥**
**ਜਿਹ ਜਾਨਿਓ ਪ੍ਰਭੁ ਆਪੁਨਾ, ਨਾਨਕ ਤੇ ਭਗਵੰਤ ॥੧॥**

**ਪਉੜੀ ॥**

**ਮਮਾ ਜਾਹੂ ਮਰਮੁ ਪਛਾਨਾ ॥**
**ਭੇਟਤ ਸਾਧਸੰਗ ਪਤੀਆਨਾ ॥**

**ਦੁਖ ਸੁਖ ਉਆ ਕੈ ਸਮਤ ਬੀਚਾਰਾ॥**
**ਨਰਕ ਸੁਰਗ ਰਹਤ ਅਉਤਾਰਾ॥**
**ਤਾਹੂ ਸੰਗ ਤਾਹੂ ਨਿਰਲੇਪਾ॥**
**ਪੂਰਨ ਘਟ ਘਟ ਪੁਰਖ ਬਿਸੇਖਾ॥**
**ਉਆ ਰਸ ਮਹਿ ਉਆਹੂ ਸੁਖੁ ਪਾਇਆ॥**
**ਨਾਨਕ ਲਿਪਤ ਨਹੀ ਤਿਹ ਮਾਇਆ॥੪੨॥**

***ਉਚਾਰਣ-ਬੋਧ :***

ਜਿਹ, ਜਾਹੂ, ਤਾਹੂ, ਉਆਹੂ। ਤਿਹ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਸਮਤ—ਸਾਰੇ ਅੱਖਰਾਂ ਦਾ ਉਚਾਰਣ ਸਾਧਾਰਨ ਧੁਨੀ ਵਿਚ, ਕਿਸੇ ਦੀ ਧੁਨੀ 'ਤੇ ਵੀ ਬਲ ਨਹੀਂ।

ਰਹਤ—'ਹ' ਦਾ ਉਚਾਰਣ 'ਹਿ' ਵਾਂਗ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਪਰਧਾਨ—ਸਰਬੋਤਮ। ਤੇ—ਉਹ (ਬਹੁ-ਵਚਨ)। ਮੰਤ—ਮੰਤਰ, ਉਪਦੇਸ਼। ਜਿਹ—ਜਿਨ੍ਹਾਂ ਨੇ। ਭਗਵੰਤ—ਭਾਗਾਂ ਵਾਲੇ।

**ਪਉੜੀ :**

ਜਾਹੂ—ਜਿਸ ਨੇ। ਮਰਮੁ—ਭੇਤ। ਭੇਟਤ—ਮਿਲਦਿਆਂ। ਸਾਧਸੰਗ—ਸਾਧੂ-ਸਤਿਗੁਰੂ ਨਾਲ। ਪਤੀਆਨਾ—ਪਤੀਜ ਗਿਆ, ਆਤਮਿਕ ਤਸੱਲੀ ਹੋ ਗਈ। ਉਆ ਕੈ...ਬੀਚਾਰਾ—ਉਸ ਦੇ ਵਿਚਾਰ ਵਿਚ। ਸਮਤ—ਇਕ-ਸਮਾਨ। ਨਰਕ ਸੁਰਗ ਰਹਤ ਅਉਤਾਰਾ—ਨਰਕ ਸੁਰਗ ਅਤੇ ਜੰਮਣ (ਮਰਨ) ਤੋਂ ਮੁਕਤ ਹੋ ਗਿਆ। ਤਾਹੂ—ਉਸ ਵਾਹਿਗੁਰੂ ਨੂੰ ਹੀ। ਨਿਰਲੇਪਾ—ਤਿੰਨਾਂ ਗੁਣਾਂ ਦੇ ਲੇਪ-ਛੇਪ ਤੋਂ ਪਰੇ, ਤ੍ਰਿਗੁਣ-ਅਤੀਤ। ਪੁਰਖ ਬਿਸੇਖਾ—ਵਿਸ਼ੇਸ਼ ਪੁਰਖ (ਵਾਹਿਗੁਰੂ)। ਉਆਹੂ—ਉਸ ਨੇ ਹੀ। ਲਿਪਤ ਨਹੀ—ਚਿੰਮੜਦੀ (ਪੁੰਹਦੀ) ਨਹੀਂ।

**ਅਰਥ :**

**ਸਲੋਕੁ:**

- 'ਨਾਨਕ' ਮੁਹਰ-ਛਾਪ : ਜਿਨ੍ਹਾਂ ਜੀਵਾਂ ਨੇ ਪੂਰੇ ਗੁਰੂ ਦੇ ਉਪਦੇਸ਼ ਆਪਣੇ ਮਨਾਂ ਵਿਚ ਵਸਾ ਕੇ ਆਪਣੇ ਪ੍ਰਭੂ ਨੂੰ (ਆਤਮ-ਤਲ 'ਤੇ) ਜਾਣ-ਪਛਾਣ ਲਿਆ, ਉਹ (ਪੂਰੇ ਗੁਰੂ ਦੀ ਪੂਰੀ ਮਤਿ ਦੇ ਧਾਰਨੀ ਹੋ ਕੇ) ਪੂਰੀ ਮਤਿ ਵਾਲੇ ਸਰਬੋਤਮ ਅਤੇ ਭਾਗਵਾਨ ਹੋ ਗਏ।

**ਪਉੜੀ :**

- 'ਮ' ਅੱਖਰ ਦੁਆਰਾ ਗੁਰ-ਉਪਦੇਸ਼ : ਜਿਸ ਜੀਵ ਨੇ ਇਹ ਭੇਤ ਪਛਾਣ ਲਿਆ (ਕਿ ਗੁਰੂ ਹੀ ਪ੍ਰਭੂ-ਮਿਲਾਪ ਦਾ ਵਿਚੋਲਾ ਹੈ) ਉਹ ਸਾਧੂ-ਸਤਿਗੁਰੂ ਨਾਲ ਮਿਲਦਿਆਂ ਹੀ ਪੂਰਨ ਤੌਰ 'ਤੇ ਪਤੀਜ ਗਿਆ, ਭਾਵ, ਉਸ ਦੀ ਆਤਮਿਕ ਤਸੱਲੀ ਹੋ ਗਈ।
- ਉਸ ਦੇ ਵਿਚਾਰ ਵਿਚ ਦੁਖ ਅਤੇ ਸੁਖ ਇਕ-ਸਮਾਨ ਹੋ ਗਏ ਅਤੇ ਉਹ ਨਰਕ ਸੁਰਗ ਅਤੇ ਜੰਮਣ (ਮਰਨ) ਤੋਂ ਮੁਕਤ ਹੋ ਗਿਆ।
- ਅਜਿਹੇ ਆਤਮ-ਗਿਆਨੀ ਨੂੰ ਹਰੇਕ ਜੀਵ ਵਿਚ ਵਿਸ਼ੇਸ਼ (ਸਰਵ-ਸ੍ਰੇਸ਼ਟ) ਪੁਰਖ ਵਾਹਿਗੁਰੂ ਪਰੀ-ਪੂਰਨ (ਵਿਆਪਕ) ਅਨੁਭਵ ਹੋਇਆ, ਉਹ ਪ੍ਰਭੂ ਹੀ (ਸਰਗੁਣ ਸਰੂਪ ਵਿਚ) ਅੰਗ-ਸੰਗ ਵਸਦਾ ਅਤੇ ਉਹ ਪ੍ਰਭੂ ਹੀ (ਨਿਰਗੁਣ ਸਰੂਪ ਵਿਚ) ਤ੍ਰਿਗੁਨ-ਅਤੀਤ ਪ੍ਰਤੀਤ ਹੋਇਆ।
- 'ਨਾਨਕ' ਮੁਹਰ-ਛਾਪ : ਉਸ (ਪ੍ਰਭੂ-ਪ੍ਰਤੀਤ ਦੇ) ਰਸ ਵਿਚ ਲੀਨ ਹੋ ਕੇ ਉਸ (ਪ੍ਰਭੂ-ਮਹਿਰਮ) ਨੇ ਹੀ ਆਤਮ-ਸੁਖ ਮਾਣਿਆ, ਫਿਰ ਉਸ ਨੂੰ ਮਾਇਆ ਮੂਲੋਂ ਹੀ ਚਿੰਬੜਦੀ (ਪੁੰਹਦੀ) ਨਹੀਂ।੪੨।

**ਸਲੋਕੁ ॥**

**ਯਾਰ ਮੀਤ ਸੁਨਿ ਸਾਜਨਹੁ, ਬਿਨੁ ਹਰਿ ਛੂਟਨੁ ਨਾਹਿ ॥**
**ਨਾਨਕ ਤਿਹ ਬੰਧਨ ਕਟੇ, ਗੁਰ ਕੀ ਚਰਨੀ ਪਾਹਿ ॥੧॥**

**ਪਵੜੀ ॥**

**ਯਯਾ ਜਤਨ ਕਰਤ ਬਹੁ ਬਿਧੀਆ ॥**
**ਏਕ ਨਾਮ ਬਿਨੁ ਕਹ ਲਉ ਸਿਧੀਆ ॥**

**ਯਾਹੂ ਜਤਨ ਕਰਿ ਹੋਤ ਛੁਟਾਰਾ ॥**
**ਉਆਹੂ ਜਤਨ ਸਾਧ ਸੰਗਾਰਾ ॥**
**ਯਾ ਉਬਰਨ ਧਾਰੈ ਸਭੁ ਕੋਊ ॥**
**ਉਆਹਿ ਜਪੇ ਬਿਨੁ ਉਬਰ ਨ ਹੋਊ ॥**
**ਯਾਹੂ ਤਰਨ ਤਾਰਨ ਸਮਰਾਥਾ ॥**
**ਰਾਖਿ ਲੇਹੁ ਨਿਰਗੁਨ ਨਰਨਾਥਾ ॥**
**ਮਨ ਬਚ ਕ੍ਰਮ ਜਿਹ ਆਪਿ ਜਨਾਈ ॥**
**ਨਾਨਕ ਤਿਹ ਮਤਿ ਪ੍ਰਗਟੀਆਈ ॥੪੩॥**

***ਉਚਾਰਣ-ਬੋਧ :***

ਤਿਹ, ਬਿਧੀਆ, ਸਿਧੀਆ, ਯਾਹੂ, ਉਆਹੂ, ਯਾ, ਉਆਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਪਾਹਿ, ਕਹ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਛੂਟਨੁ—ਛੁਟਕਾਰਾ। ਤਿਹ—ਤਿਨ੍ਹਾਂ ਦੇ।

**ਪਵੜੀ :**

ਬਹੁ ਬਿਧੀਆ—ਬਹੁ-ਪ੍ਰਕਾਰੀ। ਕਹ ਲਉ—ਕਿਥੋਂ ਤਕ, ਭਾਵ, ਕਿਵੇਂ ? ਸਿਧੀਆ—ਸਫਲਤਾ। ਯਾਹੂ ਜਤਨ ਕਰਿ—ਜਿਸ ਉਪਰਾਲੇ ਕਰਕੇ। ਛੁਟਾਰਾ—ਛੁਟਕਾਰਾ (ਮਾਇਕੀ ਬੰਧਨਾਂ ਤੋਂ)। ਉਆਹੂ ਜਤਨ—ਉਸ ਜਤਨ ਨੂੰ। ਸਾਧ ਸੰਗਾਰਾ—ਸਾਧੂ-ਸਤਿਗੁਰੂ ਨਾਲ ਮਿਲ ਕੇ ਕਰ। ਯਾ ਉਬਰਨ—ਇਸ (ਸੰਸਾਰ-ਸਾਗਰ) ਤੋਂ ਤਰਨ ਦੀ ਧਾਰਨਾ। ਧਾਰੈ—ਦ੍ਰਿੜ੍ਹ ਸੰਕਲਪ ਕਰਦਾ ਹੈ। ਸਭੁ ਕੋਊ—ਹਰ ਕੋਈ। ਉਆਹਿ—ਉਸ ਨੂੰ। ਨਿਰਗੁਨ—ਗੁਣ-ਹੀਣ। ਨਰਨਾਥਾ—ਹੇ ਸਭ ਜੀਵਾਂ ਦੇ ਸੁਆਮੀ। ਮਨ ਬਚ ਕ੍ਰਮ—ਮਨਸਾ ਕਰਕੇ, ਬਚਨ ਕਰਕੇ ਅਤੇ ਕਰਮ ਕਰਕੇ। ਜਿਹ ਆਪਿ ਜਨਾਈ—ਜਿਸ ਨੂੰ ਆਪ ਸੂਝ-ਸਮਝ ਦਿੱਤੀ। ਤਿਹ—ਉਸ ਦੀ। ਪ੍ਰਗਟੀਆਈ—[ਵਿਸ਼ੇਸ਼ਣ ਸ਼ਬਦ 'ਪ੍ਰਗਟ' ਤੋਂ ਬਣੇ ਕ੍ਰਿਆਵੀ-ਸ਼ਬਦ

'ਪ੍ਰਗਟੀਆਈ' ਨੂੰ 'ਪ੍ਰਗਟੀ ਆਈ' ਪਦ-ਛੇਦ ਕਰਨਾ ਉਚਿਤ ਨਹੀਂ] ਰੌਸ਼ਨ (ਪ੍ਰਕਾਸ਼ਮਾਨ) ਹੋ ਗਈ ਹੈ।

***ਅਰਥ :***

**ਸਲੋਕੁ :**

- ਹੇ ਯਾਰੋ, ਮਿੱਤਰੋ ਅਤੇ ਸੱਜਣੋ! (ਇਹ 'ਸਚ' ਧਿਆਨ ਨਾਲ) ਸੁਣੋ ਕਿ ਹਰਿ-ਨਾਮ ਬਗ਼ੈਰ (ਮਾਇਆ ਦੇ ਬੰਧਨਾਂ ਤੋਂ) ਛੁਟਕਾਰਾ ਸੰਭਵ ਨਹੀਂ।
- 'ਨਾਨਕ' ਮੁਹਰ-ਛਾਪ : ਉਹਨਾਂ ਜੀਵਾਂ ਦੇ (ਮਾਇਆ ਦੇ) ਬੰਧਨ ਕਟੇ ਜਾਂਦੇ ਹਨ, ਜਿਹੜੇ ਗੁਰੂ ਦੀ ਚਰਨੀਂ-ਢਹਿ ਪੈਂਦੇ ਹਨ।

**ਪਵੜੀ :**

- 'ਯ' ਅੱਖਰ ਦੁਆਰਾ ਗੁਰ-ਉਪਦੇਸ਼ : ਮਨੁੱਖ (ਮਾਇਆ ਦੇ ਬੰਧਨ ਕੱਟਣ ਲਈ) ਬਹੁ-ਪ੍ਰਕਾਰੀ ਉਪਰਾਲੇ ਕਰਦਾ ਹੈ, ਪਰ ਇਕ ਨਾਮ (ਜਪੇ) ਤੋਂ ਬਗ਼ੈਰ ਸਫਲਤਾ ਕਿਵੇਂ ਹੋ ਸਕਦੀ ਹੈ ?
- ਹੇ ਭਾਈ! ਜਿਸ ਜਤਨ ਦੇ ਕੀਤਿਆਂ (ਮਾਇਆਂ ਦੇ ਬੰਧਨਾਂ ਤੋਂ) ਛੁਟਕਾਰਾ ਹੋ ਸਕਦਾ ਹੈ, ਉਸ ਜਤਨ ਨੂੰ ਸਾਧੂ-ਸਤਿਗੁਰੂ ਦੇ ਸੰਗ ਮਿਲ ਕੇ ਕਰ।
- ਇਸ (ਮਾਇਆ ਦੇ ਬੰਧਨਾਂ ਤੋਂ) ਬਚਣ ਨੂੰ ਹਰ ਕੋਈ (ਆਪਣੇ ਅੰਦਰ) ਧਾਰਦਾ (ਦ੍ਰਿੜ੍ਹ ਸੰਕਲਪ ਕਰਦਾ) ਹੈ, ਪਰ ਉਸ (ਨਾਮ) ਦੇ ਜਪੇ ਬਗ਼ੈਰ ਬਚਾਅ ਸੰਭਵ ਨਹੀਂ।
- ਹੇ ਇਸ (ਸੰਸਾਰ-ਸਾਗਰ) ਤੋਂ ਤਾਰਨ ਤੇ ਸਮਰੱਥ (ਨਾਮ ਦੇ) ਜਹਾਜ਼-ਰੂਪ, ਸਰਬ ਜੀਵਾਂ ਦੇ ਸੁਆਮੀ ਵਾਹਿਗੁਰੂ! ਮੈਨੂੰ ਗੁਣ-ਹੀਣੇ ਨੂੰ (ਮਾਇਆ ਦੇ ਬੰਧਨਾਂ ਤੋਂ) ਰੱਖ ਲਓ!
- 'ਨਾਨਕ' ਮੁਹਰ-ਛਾਪ : ਜਿਸ ਜੀਵ ਨੂੰ ਮਨ, ਬਚਨ, ਕਰਮ ਕਰਕੇ (ਨਾਮ ਜਪਣ ਦੀ) ਸੂਝ-ਸਮਝ ਪ੍ਰਭੂ ਨੇ ਆਪ ਦੇ ਦਿੱਤੀ, ਉਸ ਦੀ ਮਤਿ ਪ੍ਰਕਾਸ਼ਮਾਨ ਹੋ ਗਈ।੪੩।

**ਸਲੋਕੁ ॥**

**ਰੋਸੁ ਨ ਕਾਹੂ ਸੰਗ ਕਰਹੁ, ਆਪਨ ਆਪੁ ਬੀਚਾਰਿ ॥**
**ਹੋਇ ਨਿਮਾਨਾ ਜਗਿ ਰਹਹੁ, ਨਾਨਕ ਨਦਰੀ ਪਾਰਿ ॥੧॥**

**ਪਉੜੀ ॥**

**ਰਾਰਾ ਰੇਨ ਹੋਤ ਸਭ ਜਾ ਕੀ ॥**
**ਤਜਿ ਅਭਿਮਾਨੁ ਛੁਟੈ ਤੇਰੀ ਬਾਕੀ ॥**
**ਰਣਿ ਦਰਗਹਿ ਤਉ ਸੀਝਹਿ ਭਾਈ ॥**
**ਜਉ ਗੁਰਮੁਖਿ ਰਾਮ ਨਾਮ ਲਿਵ ਲਾਈ ॥**
**ਰਹਤ ਰਹਤ ਰਹਿ ਜਾਹਿ ਬਿਕਾਰਾ ॥**
**ਗੁਰ ਪੂਰੇ ਕੈ ਸਬਦਿ ਅਪਾਰਾ ॥**
**ਰਾਤੇ ਰੰਗ ਨਾਮ ਰਸ ਮਾਤੇ ॥**
**ਨਾਨਕ ਹਰਿ ਗੁਰ ਕੀਨੀ ਦਾਤੇ ॥੪੪॥**

***ਉਚਾਰਣ-ਬੋਧ :***

ਕਾਹੂ, ਜਾ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਸੀਝਹਿ, ਜਾਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।
ਰਹਤ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਰੋਸੁ—ਰੋਸਾ, ਗ਼ੁੱਸਾ-ਗਿਲਾ। ਕਾਹੂ ਸੰਗ—ਕਿਸੇ ਨਾਲ ਵੀ। ਆਪਨ ਆਪੁ ਬੀਚਾਰਿ—ਆਪਣੇ ਆਪ ਨੂੰ ਵਿਚਾਰ, ਭਾਵ, ਸ੍ਵੈ-ਪੜਚੋਲ ਹੀ ਕਰ। ਨਿਮਾਨਾ—ਹੰਕਾਰ-ਰਹਿਤ।

**ਪਉੜੀ :**

ਰੇਨ—ਚਰਨ-ਧੂੜ। ਬਾਕੀ—ਸ਼ੇਸ਼, ਬਕਾਇਆ, ਕਰਮਾਂ ਦਾ ਭੁਗਤਾਣ। ਰਣਿ—ਸੰਸਾਰ ਰੂਪੀ ਜੁਧ ਖੇਤਰ ਵਿਚ। ਤਉ—ਤਾਂ ਹੀ। ਸੀਝਹਿ—ਸਫਲ ਹੋ ਸਕੇਂਗਾ। ਜਉ—ਜੇ ਕਰ। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋ ਕੇ। ਰਹਤ ਰਹਤ—ਹਟਦੇ ਹਟਦੇ (ਸਹਜੇ ਸਹਜੇ)। ਰਹਿ ਜਾਹਿ—ਹਟ ਜਾਣਗੇ। ਬਿਕਾਰਾ—ਕਾਮਾਦਿਕ ਵਿਕਾਰ। ਸਬਦਿ ਅਪਾਰਾ—ਪਾਰ-ਰਹਿਤ ਸ਼ਬਦ (ਗੁਰਮੰਤ੍ਰ) ਦੁਆਰਾ। ਦਾਤੇ—ਦਾਤਿ।

**ਅਰਥ :**

**ਸਲੋਕੁ :**

- 'ਨਾਨਕ' ਮੁਹਰ-ਛਾਪ : ਹੇ ਜੀਵ ! (ਆਪਣੇ ਵਿਰੁੱਧ ਕੋਈ ਦੂਸ਼ਣ ਲੱਗਣ 'ਤੇ) ਕਿਸੇ ਨਾਲ ਵੀ ਗ਼ੁੱਸਾ-ਗਿਲਾ ਬਿਲਕੁਲ ਨਾ ਕਰੋ, ਸਗੋਂ ਆਪਣੇ ਆਪ ਨੂੰ ਹੀ ਵੀਚਾਰੋ, ਭਾਵ, ਸ੍ਵੈ-ਪੜਚੋਲ ਕਰੋ। ਜਗਤ ਵਿਚ ਹੰਕਾਰ-ਰਹਿਤ (ਨਿਮ੍ਰੀ-ਭੂਤ) ਹੋਇਆ ਰਹੁ, ਇਸ ਤਰ੍ਹਾਂ ਪ੍ਰਭੂ ਦੀ ਮਿਹਰ ਦੀ ਨਦਰ ਸਦਕਾ ਸੰਸਾਰ ਭਵ-ਸਾਗਰ ਤੋਂ ਪਾਰ ਪੈ ਜਾਏਂਗਾ।

**ਪਉੜੀ :**

- 'ਰ' ਅੱਖਰ ਦੁਆਰਾ ਗੁਰ-ਉਪਦੇਸ਼ : ਜਿਸ ਦੀ ਚਰਨ-ਧੂੜ ਹੋਣਾ ਸਾਰੀ ਲੋਕਾਈ ਲੋਚਦੀ ਹੈ, ਤੂੰ ਵੀ ਆਪਣਾ ਹੰਕਾਰ ਛਡ ਕੇ ਤਿਸ (ਸਤਿਗੁਰੂ) ਦੀ ਚਰਨ-ਧੂੜ ਹੋ ਜਾ, ਤਾਂ ਜੁ ਤੇਰੀ (ਜਮ ਦੀ) ਬਾਕੀ (ਕੀਤੇ ਕਰਮਾਂ ਦਾ ਲੇਖਾ) ਮਗਰੋਂ ਲਹਿ ਜਾਏ।
- ਇਸ ਸੰਸਾਰ-ਰੂਪੀ ਜੁਧ-ਖੇਤਰ ਵਿਚ ਅਤੇ ਪ੍ਰਭੂ ਦੀ ਦਰਗਾਹ ਵਿਚ ਤੂੰ ਤਾਂ ਹੀ ਸਫਲ (ਸੁਰਖ਼ਰੂ) ਹੋ ਸਕੇਂਗਾ, ਜੇ ਕਰ ਗੁਰੂ ਦਾ ਅਨੁਸਾਰੀ ਹੋ ਕੇ (ਜੀਵਨ-ਪ੍ਰਯੰਤ) ਰਾਮ ਦੇ ਨਾਮ ਦੀ ਲਿਵ ਲਾਈ ਰਖੇਂਗਾ।
- ਪੂਰੇ ਗੁਰੂ ਦੇ ਪਾਰ-ਰਹਿਤ ਸ਼ਬਦ (ਗੁਰ-ਮੰਤ੍ਰ) ਦੀ ਬਰਕਤ ਨਾਲ ਤੇਰੇ (ਕਾਮਾਦਿਕ) ਵਿਕਾਰ ਪਰੇ ਹਟਦੇ ਹਟਦੇ (ਸਹਜੇ ਸਹਜੇ) ਹਟ (ਮਗਰੋਂ ਲਹਿ) ਜਾਣਗੇ।
- 'ਨਾਨਕ' ਮੁਹਰ-ਛਾਪ : ਜਿਨ੍ਹਾਂ (ਵਡਭਾਗੇ) ਜੀਵਾਂ ਨੂੰ ਗੁਰੂ ਜੀ ਨੇ ਹਰਿ-ਨਾਮ ਦੀ ਦਾਤਿ ਬਖ਼ਸ਼ਸ਼ ਕਰ ਦਿੱਤੀ, ਉਹ (ਜੀਵਨ-ਪ੍ਰਯੰਤ) ਨਾਮ ਦੇ ਪਿਆਰ-ਰੰਗ ਵਿਚ ਰੰਗੇ ਅਤੇ ਨਾਮ ਦੇ ਅੰਮ੍ਰਿਤ-ਰਸ ਵਿਚ ਮਸਤ ਹੋਏ ਰਹਿੰਦੇ ਹਨ।੪੪।

**ਸਲੋਕੁ ॥**

**ਲਾਲਚ ਝੂਠ ਬਿਖੈ ਬਿਆਧਿ, ਇਆ ਦੇਹੀ ਮਹਿ ਬਾਸ ॥**
**ਹਰਿ ਹਰਿ ਅੰਮ੍ਰਿਤੁ ਗੁਰਮੁਖਿ ਪੀਆ,**
**ਨਾਨਕ ਸੂਖਿ ਨਿਵਾਸ ॥੧॥**

## ਪਉੜੀ ॥

**ਲਲਾ ਲਾਵਉ ਅਉਖਧ ਜਾਹੂ ॥**
**ਦੂਖ ਦਰਦ ਤਿਹ ਮਿਟਹਿ ਖਿਨਾਹੂ ॥**
**ਨਾਮ ਅਉਖਧੁ ਜਿਹ ਰਿਦੈ ਹਿਤਾਵੈ ॥**
**ਤਾਹਿ ਰੋਗੁ ਸੁਪਨੈ ਨਹੀ ਆਵੈ ॥**
**ਹਰਿ ਅਉਖਧੁ ਸਭ ਘਟ ਹੈ ਭਾਈ ॥**
**ਗੁਰ ਪੂਰੇ ਬਿਨੁ ਬਿਧਿ ਨ ਬਨਾਈ ॥**
**ਗੁਰਿ ਪੂਰੈ ਸੰਜਮੁ ਕਰਿ ਦੀਆ ॥**
**ਨਾਨਕ ਤਉ ਫਿਰਿ ਦੂਖ ਨ ਥੀਆ ॥੪੫॥**

***ਉਚਾਰਣ-ਬੋਧ :***

ਮਿਟਹਿ—ਅੰਤਲੇ ਸੂਰ ਦਾ ਉਚਾਰਨ ਨਾਸਕੀ।

ਲਾਵਉ, ਜਾਹੂ, ਖਿਨਾਹੂ, ਜਿਹ, ਤਾਹਿ—ਅੰਤਲੇ ਸੂਰਾਂ ਦਾ ਉਚਾਰਨ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਬਿਖੈ ਬਿਆਧਿ—ਵਿਹੁਲੀ ਮਾਇਆ ਦੇ ਰੋਗ। ਇਆ—ਇਸ। ਗੁਰਮੁਖਿ—ਗੁਰੂ ਦੇ ਅਨੁਸਾਰੀ ਹੋ ਕੇ।

**ਪਉੜੀ :**

ਲਾਵਉ—(ਗੁਰੂ) ਲਾ ਦੇਵੇ। ਜਾਹੂ—ਜਿਸ ਨੂੰ। ਅਉਖਧੁ—ਦਵਾਈ। ਤਿਹ—ਤਿਸ ਦੇ। ਖਿਨਾਹੂ—ਖਿਨ (ਪਲ) ਮਾਤ੍ਰ ਵਿਚ। ਅਉਖਧੁ—ਦਾਰੂ। ਜਿਹ ਰਿਦੈ—ਜਿਸ ਦੇ ਹਿਰਦੇ ਵਿਚ। ਹਿਤਾਵੈ—ਪਿਆਰਾ ਲੱਗ ਜਾਵੇ। ਤਾਹਿ—ਤਿਸ ਨੂੰ। ਸਭ ਘਟ—ਸਭਨਾਂ ਜੀਵਾਂ ਦੇ ਅੰਦਰ। ਬਿਧਿ ਨ ਬਨਾਈ—(ਇਸ ਨਾਮ-ਦਾਰੂ) ਦੇ ਪ੍ਰਯੋਗ ਦਾ ਢੋਅ ਨਹੀਂ ਢੁਕਦਾ। ਗੁਰਿ ਪੂਰੈ—ਪੂਰੇ ਗੁਰੂ ਨੇ। ਸੰਜਮੁ—ਪੱਥ-ਪਰਹੇਜ਼, ਜੀਵਨ ਵਰਤਾਰੇ ਦਾ ਬੰਧੇਜ।

**ਅਰਥ :**

**ਸਲੋਕੁ :**

- ਮਾਇਆ-ਮੋਹ ਦੇ ਕਾਰਨ ਲਾਲਚ, ਝੂਠ ਅਤੇ ਵਿਹੁਲੀ ਮਾਇਆ ਦੇ ਕਈ ਹੋਰ ਰੋਗ ਜੀਵ ਨੂੰ ਆ ਚਿੰਬੜਦੇ ਹਨ, ਜਿਸ ਦੇ ਫਲ-ਸਰੂਪ ਮੁੜ ਮੁੜ ਇਸ ਪੰਜ-ਭੂਤਕੀ ਦੇਹੀ ਵਿਚ ਹੀ ਵਾਸਾ ਹੁੰਦਾ ਰਹਿੰਦਾ ਹੈ, ਭਾਵ, ਜੂਨਾਂ ਦਾ ਗੇੜਾ ਬਣਿਆ ਰਹਿੰਦਾ ਹੈ। 'ਨਾਨਕ' ਮੁਹਰ-ਛਾਪ : ਜਿਸ ਜੀਵ ਨੇ ਗੁਰੂ ਦਾ ਅਨੁਸਾਰੀ ਹੋ ਕੇ ਹਰੀ ਦਾ ਹਰਿ-ਨਾਮ-ਅੰਮ੍ਰਿਤ ਪੀ ਲਿਆ, ਉਸ ਦਾ ਸੁਖ-ਸਰੂਪ ਵਾਹਿਗੁਰੂ ਵਿਚ ਵਾਸਾ ਹੋ ਜਾਂਦਾ ਹੈ (ਅਤੇ ਇਸ ਤਰ੍ਹਾਂ ਉਸ ਦਾ ਜੂਨਾਂ ਦਾ ਗੇੜਾ ਕਟਿਆ ਜਾਂਦਾ ਹੈ)।

**ਪਉੜੀ :**

- 'ਲ' ਅੱਖਰ ਦੁਆਰਾ ਗੁਰ-ਉਪਦੇਸ਼ : ਗੁਰੂ (ਕਿਰਪਾ ਕਰ ਕੇ) ਜਿਸ ਮਨੁੱਖ ਨੂੰ ਨਾਮ-ਅਉਖਧ (ਦਵਾਈ) ਲਾ ਦੇਵੇ, ਉਸ ਦੇ ਸਾਰੇ ਦੁਖ-ਦਰਦ ਪਲ ਮਾਤ੍ਰ ਸਮੇਂ ਵਿਚ ਮਿਟ ਜਾਂਦੇ ਹਨ।
- ਸ੍ਰੇਸ਼ਟ-ਦਾਰੂ 'ਨਾਮ' ਜਿਸ ਕਿਸੇ ਦੇ ਹਿਰਦੇ ਵਿਚ ਪਿਆਰਾ ਲੱਗ ਜਾਵੇ, ਫਿਰ ਕੋਈ ਰੋਗ ਸੁਪਨੇ ਵਿਚ ਵੀ ਉਸ ਦੇ ਨੇੜੇ ਨਹੀਂ ਆ ਸਕਦਾ।
- ਹੇ ਭਾਈ ! ਸਰਬ-ਸ੍ਰੇਸ਼ਟ ਦਾਰੂ 'ਹਰਿ-ਨਾਮ' ਸਭਨਾਂ ਹੀ ਜੀਵਾਂ ਅੰਦਰ ਮੌਜੂਦ ਹੈ ਪਰ ਪੂਰੇ ਗੁਰੂ ਬਿਨਾ ਇਸ ਦਾਰੂ ਦੇ ਪ੍ਰਯੋਗ ਦੀ ਬਿਧਿ ਨਹੀਂ ਬਣਦੀ।
- ਜਦੋਂ ਪੂਰੇ ਗੁਰੂ ਨੇ ਜੀਵ ਲਈ ਰੋਗ ਤੋਂ ਬਚੇ ਰਹਿਣ ਦਾ ਪਥ-ਪਰਹੇਜ਼ (ਜੀਵਨ-ਵਰਤਾਰੇ ਦਾ ਬੰਧੇਜ) ਨਿਸਚਿਤ ਕਰ ਦਿੱਤਾ ਤਾਂ ਫਿਰ ਉਸ ਨੂੰ (ਰੋਗ-ਰੂਪ ਵਿਕਾਰਾਂ ਦਾ) ਕਦੀ ਦੁਖ ਨਹੀਂ ਹੋਇਆ।੪੫।

**ਸਲੋਕੁ ॥**

**ਵਾਸੁਦੇਵ ਸਰਬਤ੍ਰ ਮੈ, ਊਨ ਨ ਕਤਹੂ ਠਾਇ ॥**
**ਅੰਤਰਿ ਬਾਹਰਿ ਸੰਗਿ ਹੈ, ਨਾਨਕ ਕਾਇ ਦੁਰਾਇ ॥੧॥**

**ਪਉੜੀ ॥**

**ਵਵਾ ਵੈਰੁ ਨ ਕਰੀਐ ਕਾਹੂ ॥**
**ਘਟ ਘਟ ਅੰਤਰਿ ਬ੍ਰਹਮ ਸਮਾਹੂ ॥**

ਵਾਸੁਦੇਵ ਜਲ ਥਲ ਮਹਿ ਰਵਿਆ ॥
ਗੁਰ ਪ੍ਰਸਾਦਿ ਵਿਰਲੈ ਹੀ ਗਵਿਆ ॥
ਵੈਰ ਵਿਰੋਧ ਮਿਟੇ ਤਿਹ ਮਨ ਤੇ ॥
ਹਰਿ ਕੀਰਤਨੁ ਗੁਰਮੁਖਿ ਜੋ ਸੁਨਤੇ ॥
ਵਰਨ ਚਿਹਨ ਸਗਲਹ ਤੇ ਰਹਤਾ ॥
ਨਾਨਕ ਹਰਿ ਹਰਿ ਗੁਰਮੁਖਿ ਜੋ ਕਹਤਾ ॥੪੬॥

***ਉਚਾਰਣ-ਬੋਧ :***

ਕਤਹੂ, ਕਾਹੂ, ਸਮਾਹੂ, ਤਿਹ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਠਾਇ—ਅੰਤਲੇ ਸੁਰ ਦਾ ਉਚਾਰਣ ਨਾਸਕੀ।

ਸਗਲਹ, ਰਹਤਾ, ਕਹਤਾ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਵਾਸੁਦੇਵ—(ਸਭਨਾਂ ਵਿਚ ਵਸ ਕੇ ਸੁਗੰਧੀ ਅਤੇ ਪ੍ਰਕਾਸ਼ ਬਖ਼ਸ਼ਣ ਵਾਲਾ) ਵਾਹਿਗੁਰੂ। ਸਰਬਤ੍ਰ ਮੈ—ਸਭਨਾਂ ਵਿਚ (ਸਦੀਵਕਾਲ, ਸਰਬ ਥਾਨ) ਪਰਿਪੂਰਣ। ਊਨ—ਊਣਤਾਈ, ਘਾਟ। ਕਤਹੂ ਠਾਇ—ਕਿਸੇ ਵੀ ਥਾਂ 'ਤੇ। ਕਾਇ—ਕੀ ਕੁਝ। ਦੁਰਾਇ—ਛੁਪਾ (ਲੁਕਾਅ) ਸਕਦਾ ਹੈ।

**ਪਉੜੀ :**

ਕਾਹੂ—ਕਿਸੇ ਨਾਲ ਵੀ। ਵੈਰੁ—ਦੁਸ਼ਮਨੀ। ਘਟ ਘਟ ਅੰਤਰਿ—ਹਰੇਕ ਜੀਵ ਵਿਚ। ਬ੍ਰਹਮ—ਪਾਰਬ੍ਰਹਮ। ਰਵਿਆ—ਵਿਆਪਕ ਹੋਇਆ ਹੋਇਆ। ਗਵਿਆ—ਉਸ ਪਾਸ ਗਵਨ ਕੀਤਾ, ਭਾਵ, ਉਸ ਨੂੰ ਲੱਭਿਆ। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋ ਕੇ। ਵਰਨ ਚਿਹਨ—ਵਰਨ-ਆਸ਼੍ਰਮਾਂ ਅਤੇ ਭੇਖਾਂ ਦੀਆਂ ਵਿਖੇਪਤਾਵਾਂ। ਸਗਲਹ ਤੇ—ਸਾਰਿਆਂ ਤੋਂ। ਰਹਤਾ—ਮੁਕਤ।

**ਅਰਥ :**

**ਸਲੋਕੁ :**

- ਵਾਸੁਦੇਵ (ਸਭਨਾਂ ਜੀਵਾਂ ਵਿਚ ਵਾਸਾ ਕਰ ਕੇ ਸੁਗੰਧੀ ਅਤੇ ਪ੍ਰਕਾਸ਼ ਬਖ਼ਸ਼ਣ ਵਾਲਾ, ਵਾਹਿਗੁਰੂ) ਸਭਨਾਂ ਵਿਚ (ਸਰਬ-ਕਾਲ ਅਤੇ ਸਰਬ-ਥਾਨ) ਪਰਿਪੂਰਣ (ਵਿਆਪਕ) ਹੈ, ਕਿਸੇ ਥਾਂ 'ਤੇ ਵੀ ਉਸ ਦੀ ਵਿਆਪਕਤਾ ਪੱਖੋਂ ਊਣਤਾਈ ਨਹੀਂ।
- 'ਨਾਨਕ' ਮੁਹਰ-ਛਾਪ : ਉਹ ਵਾਹਿਗੁਰੂ ਜੀਵ ਦੇ ਅੰਦਰ ਬਾਹਰ ਸਦਾ ਅੰਗ-ਸੰਗ ਵਸਦਾ ਹੈ, ਫਿਰ ਇਹ ਜੀਵ ਉਸ ਤੋਂ ਕੀ ਕੁਝ ਲੁਕਾਅ ਸਕਦਾ ਹੈ, ਭਾਵ, ਕੁਝ ਵੀ ਲੁਕਾਅ ਨਹੀਂ ਸਕਦਾ।

**ਪਉੜੀ :**

- 'ਵ' ਅੱਖਰ ਦੁਆਰਾ ਗੁਰ-ਉਪਦੇਸ਼ : ਕਿਸੇ ਜੀਵ ਨਾਲ ਵੀ ਵੈਰ-ਵਿਰੋਧ ਨਹੀਂ ਕਰਨਾ ਚਾਹੀਦਾ, ਕਿਉਂ ਜੁ ਹਰੇਕ ਜੀਵ ਵਿਚ ਪਾਰਬ੍ਰਹਮ ਸਮਾਇਆ ਹੋਇਆ ਹੈ।
- ਵਾਸੁਦੇਵ (ਸਭਨਾਂ ਜੀਵਾਂ ਵਿਚ ਵਾਸਾ ਕਰ ਕੇ ਸੁਗੰਧੀ ਅਤੇ ਪ੍ਰਕਾਸ਼ ਬਖ਼ਸ਼ਣ ਵਾਲਾ ਵਾਹਿਗੁਰੂ) ਜਲ ਅਤੇ ਥਲ ਵਿਚ ਵਿਆਪਕ ਹੋਇਆ ਪਿਆ ਹੈ, ਪਰ ਗੁਰੂ ਦੇ ਪ੍ਰਸਾਦ (ਫ਼ਜ਼ਲ, ਕਿਰਪਾ) ਦੁਆਰਾ ਕਿਸੇ ਵਿਰਲੇ ਨੇ ਹੀ (ਅੰਦਰੋਂ) ਲੱਭਾ ਹੈ।
- ਜੋ ਜੀਵ ਗੁਰੂ ਦੇ ਅਨੁਸਾਰੀ ਹੋ ਕੇ ਵਾਹਿਗੁਰੂ ਦਾ ਜਸ ਸ੍ਰਵਨ ਕਰਦੇ ਹਨ, ਉਹਨਾਂ ਦੇ ਮਨ ਤੋਂ ਵੈਰ-ਵਿਰੋਧ ਦੀ ਭਾਵਨਾ ਮਿਟ ਜਾਂਦੀ ਹੈ।
- 'ਨਾਨਕ' ਮੁਹਰ-ਛਾਪ : ਜੋ ਜੀਵ ਗੁਰੂ ਦਾ ਅਨੁਸਾਰੀ ਹੋ ਕੇ ਹਰੀ ਦਾ ਹਰਿ-ਨਾਮ (ਨਿਰੰਤਰ) ਉਚਾਰਦਾ ਰਹਿੰਦਾ ਹੈ, ਉਹ ਵੱਖ ਵੱਖ ਵਰਣ-ਆਸ਼੍ਰਮਾਂ ਅਤੇ ਭੇਖਾਂ ਦੀਆਂ ਪਰਸਪਰ ਵਿਖੇਪਤਾਵਾਂ ਤੋਂ ਮੁਕਤ ਹੋ ਜਾਂਦਾ ਹੈ।੪੬।

**ਸਲੋਕੁ ॥**

**ਹਉ ਹਉ ਕਰਤ ਬਿਹਾਨੀਆ, ਸਾਕਤ ਮੁਗਧ ਅਜਾਨ ॥**
**ੜੜਕਿ ਮੁਏ ਜਿਉ ਤ੍ਰਿਖਾਵੰਤ, ਨਾਨਕ ਕਿਰਤਿ ਕਮਾਨ ॥੧॥**

**ਪਉੜੀ ॥**

**ਝਾੜਾ ਝਾਗਿ ਮਿਟੈ ਸੰਗਿ ਸਾਧੂ ॥**
**ਕਰਮ ਧਰਮ ਤਤੁ ਨਾਮ ਅਰਾਧੂ ॥**
**ਰੂੜੋ ਜੇਹ ਬਸਿਓ ਰਿਦ ਮਾਹੀ ॥**
**ਉਆ ਕੀ ਝਾਗਿ ਮਿਟਤ ਬਿਨਸਾਹੀ ॥**
**ਝਾਗਿ ਕਰਤ ਸਾਕਤ ਗਾਵਾਰਾ ॥**
**ਜੇਹ ਹੀਐ ਅਹੰਬੁਧਿ ਬਿਕਾਰਾ ॥**
**ਝਾੜਾ ਗੁਰਮੁਖਿ ਝਾਗਿ ਮਿਟਾਈ ॥**
**ਨਿਮਖ ਮਾਹਿ ਨਾਨਕ ਸਮਝਾਈ ॥੪੭॥**

***ਉਚਾਰਣ-ਬੋਧ :***

ਹਉ ਹਉ, ਜਿਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਬਿਹਾਨੀਆ, ਬਿਨਸਾਹੀ, ਜੇਹ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਬਿਹਾਨੀਆ—ਬਤੀਤ ਹੋ ਗਈ। ਸਾਕਤ—ਸ਼ਕਤੀ (ਮਾਇਆ) ਦੇ ਉਪਾਸ਼ਕ। ਅਜਾਨ—ਇਆਣੇ, ਅੰਜਾਣ (ਬੇ-ਸਮਝ)। ਤੜਕਿ ਮੁਏ—ਹਉਂ ਹਉਂ ਦੀ ਚੋਭ ਕਾਰਨ ਤੜਫ ਤੜਫ ਕੇ ਮਰ ਗਏ। ਤ੍ਰਿਖਾਵੰਤ—ਪਿਆਸਾ, ਪਿਆਸ ਤੋਂ ਆਤੁਰ ਹੋਇਆ। ਕਿਰਤਿ ਕਮਾਨ—ਕੀਤੇ ਹੋਏ ਕਰਮਾਂ ਦੇ ਆਧਾਰ 'ਤੇ ਵਿਧਾਤਾ ਵਲੋਂ ਲਿਖੇ ਕਰਮ-ਲੇਖ ਵਿਚ।

**ਪਉੜੀ :**

ਝਾਗਿ—ਕਲਹ-ਕਲੇਸ਼ ਕਰਨ ਦੀ ਵਾਦੀ। ਸਾਧੂ—ਸਾਧੂ-ਸਤਿਗੁਰੂ। ਰੂੜੋ—ਸਰਬ-ਸ੍ਰੇਸ਼ਟ। ਜੇਹ—ਜਿਸ ਦੇ। ਉਆ—ਉਸ। ਬਿਨਸਾਹੀ—ਵਿਨਾਸ਼ਕਾਰੀ। ਹੀਐ—ਹਿਰਦੇ ਵਿਚ। ਅਹੰਬੁਧਿ—ਹੰਕਾਰ-ਗ੍ਰਸੀ ਬੁੱਧੀ। ਬਿਕਾਰਾ—ਵਿਕਾਰੀ, ਵਿਕਾਰ ਭਰੀ। ਗੁਰਮੁਖਿ—ਗੁਰੂ ਦਾ ਅਨੁਸਾਰੀ ਹੋ

ਕੇ। ਨਿਮਖ—ਅੱਖ ਦੇ ਫੋਰ ਜਿੰਨਾ ਸਮਾਂ। ਸਮਝਾਈ—(ਸਮਝ+ਆਈ) ਸੋਝੀ ਆ ਗਈ (ਸ੍ਵੈ-ਸਰੂਪ ਦੀ)।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਅੰਜਾਣ (ਬੇ-ਸਮਝ), ਮੂਰਖ ਸਾਕਤਾਂ (ਰੱਬ ਤੋਂ ਟੁੱਟੇ ਹੋਏ ਮਾਇਆ ਦੇ ਉਪਾਸ਼ਕਾਂ) ਦੀ ਸਾਰੀ ਉਮਰ ਹਉਂ-ਹਉਂ ਮੈਂ-ਮੈਂ ਕਰਦਿਆਂ ਬਤੀਤ ਹੋ ਗਈ, ਉਹ ਪਿਆਸ ਤੋਂ ਆਤੁਰ ਹੋਏ ਹੋਏ ਮਨੁੱਖ ਵਾਂਗ ਹਉਂ ਹਉਂ ਦੀ ਚੋਭ ਕਾਰਨ ਤੜਫ ਤੜਫ ਕੇ ਮਰ ਗਏ, (ਪਰ ਉਹ ਵਿਚਾਰੇ ਕੀ ਕਰਨ) ਉਹਨਾਂ ਨੂੰ ਕਮਾਏ ਕਰਮਾਂ ਦੇ ਆਧਾਰ 'ਤੇ ਵਿਧਾਤਾ ਵਲੋਂ ਲਿਖੇ ਕਰਮ-ਲੇਖ ਵਿਚ ਅਜਿਹਾ ਕੁਝ ਹੀ ਪ੍ਰਾਪਤ ਹੋਇਆ।

**ਪਉੜੀ :**

- 'ੜ' ਅੱਖਰ ਦੁਆਰਾ ਗੁਰ-ਉਪਦੇਸ਼: ਸਾਧੂ-ਸਤਿਗੁਰੂ ਨੂੰ ਮਿਲ ਕੇ, ਕਰਮਾਂ-ਧਰਮਾਂ ਦੇ ਸਾਰ-ਤੱਤ ਨਾਮ ਦੀ ਅਰਾਧਨਾ ਕਰਨ ਵਾਲੇ ਮਨੁੱਖ ਦੀ ਕਲਹ-ਕਲੇਸ਼ ਕਰਨ ਦੀ ਵਾਦੀ ਮਿਟ ਜਾਂਦੀ ਹੈ।
- ਸਰਬ-ਸ੍ਰੇਸ਼ਟ (ਨਾਮ) ਜਿਸ ਦੇ ਹਿਰਦੇ ਵਿਚ ਵਸ ਗਿਆ, ਉਸ ਦੀ ਵਿਨਾਸ਼ਕਾਰੀ, ਕਲਹ-ਕਲੇਸ਼ ਕਰਨ ਦੀ ਵਾਦੀ ਮੂਲੋਂ ਹੀ ਮਿਟ ਜਾਂਦੀ ਹੈ।
- ਮੂਰਖ, ਸਾਕਤ (ਮਾਇਆ ਦੇ ਉਪਾਸ਼ਕ), ਜਿਨ੍ਹਾਂ ਦੇ ਹਿਰਦੇ ਵਿਚ ਹੰਕਾਰ ਭਰੀ ਵਿਕਾਰੀ ਬੁੱਧੀ ਦਾ ਵਾਸਾ ਹੁੰਦਾ ਹੈ, ਸਦਾ ਕਲਹ-ਕਲੇਸ਼ ਕਰੀ ਰੱਖਦੇ ਹਨ।
- 'ਨਾਨਕ' ਮੁਹਰ-ਛਾਪ: ਜਿਸ ਜੀਵ ਨੇ ਗੁਰੂ ਦੇ ਅਨੁਸਾਰੀ ਹੋ ਕੇ, ਕਲਹ-ਕਲੇਸ਼ ਕਰਨ ਦੀ ਵਾਦੀ ਮਿਟਾਅ ਲਈ, ਉਸ ਨੂੰ ਅੱਖ ਦੇ ਫੋਰ ਜਿੰਨੇ ਸਮੇਂ ਵਿਚ (ਸ੍ਵੈ-ਸਰੂਪ ਦੀ) ਸੋਝੀ ਆ ਗਈ।੪੭।

**ਸਲੋਕੁ ॥**

**ਸਾਧੂ ਕੀ ਮਨ ਓਟ ਗਹੁ, ਉਕਤਿ ਸਿਆਨਪ ਤਿਆਗੁ ॥**
**ਗੁਰ ਦੀਖਿਆ ਜਿਹ ਮਨਿ ਬਸੈ, ਨਾਨਕ ਮਸਤਕਿ ਭਾਗੁ ॥੧॥**

## ਪਉੜੀ ॥

ਸਸਾ ਸਰਨਿ ਪਰੇ ਅਬ ਹਾਰੇ ॥
ਸਾਸਤ੍ਰ ਸਿਮ੍ਰਿਤਿ ਬੇਦ ਪੂਕਾਰੇ ॥
ਸੋਧਤ ਸੋਧਤ ਸੋਧਿ ਬੀਚਾਰਾ ॥
ਬਿਨੁ ਹਰਿ ਭਜਨ ਨਹੀ ਛੁਟਕਾਰਾ ॥
ਸਾਸਿ ਸਾਸਿ ਹਮ ਭੂਲਨਹਾਰੇ ॥
ਤੁਮ ਸਮਰਥ ਅਗਨਤ ਅਪਾਰੇ ॥
ਸਰਨਿ ਪਰੇ ਕੀ ਰਾਖੁ ਦਇਆਲਾ ॥
ਨਾਨਕ ਤੁਮਰੇ ਬਾਲ ਗੁਪਾਲਾ ॥੪੮॥

***ਉਚਾਰਣ-ਬੋਧ :***

ਜਿਹ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਅਗਨਤ—ਉਚਾਰਣ 'ਅ+ਗਨਤ'।
ਦਇਆਲਾ—ਧੁਨੀ ਚਿਤ੍ਰ [ਦਅਇਆਲਾ] ਇਸ ਸ਼ਬਦ ਦਾ 'ਦਿਆਲਾ' ਉਚਾਰਣ ਕਰਨਾ ਦਰੁਸਤ ਨਹੀਂ।

***ਪਦ ਅਰਥ :***

**ਸਲੋਕੁ :**

ਸਾਧੂ—ਸਾਧੂ-ਸਤਿਗੁਰੂ। ਓਟ—ਟੇਕ। ਗਹੁ—ਫੜ, ਪਕੜ। ਉਕਤਿ—ਯੁਕਤੀ, ਹੁੱਜਤ, ਦਲੀਲ-ਬਾਜ਼ੀ। ਸਿਆਨਪ—ਚਤੁਰਾਈ। ਤਿਆਗੁ—ਛਡ ਦੇਹ। ਗੁਰ-ਦੀਖਿਆ—ਧਰਮ-ਪਰਵੇਸ਼ ਸਮੇਂ ਗੁਰੂ ਵਲੋਂ ਬਖ਼ਸ਼ੀ ਸਿਖਿਆ, ਗੁਰ-ਮੰਤ੍ਰ। ਜਿਹ—ਜਿਸ ਦੇ। ਮਸਤਕਿ ਭਾਗੁ—ਮੱਥੇ ਉਤੇ ਸ਼ੁਭ ਭਾਗ।

**ਪਉੜੀ :**

ਹਾਰੇ—ਹਾਰ ਕੇ। ਪੂਕਾਰੇ—ਉੱਚੀ ਉੱਚੀ ਪੜ੍ਹ-ਵਿਚਾਰ ਵੇਖੇ ਹਨ। ਸੋਧਤ ਸੋਧਤ ਸੋਧਿ ਬੀਚਾਰਾ—ਬਾਰ ਬਾਰ ਘੋਖ ਵਿਚਾਰ ਕੇ ਨਿਰਣਾ ਕਢਿਆ ਹੈ। ਛੁਟਕਾਰਾ—ਖ਼ਲਾਸੀ। ਸਮਰਥ—ਹਰ ਤਰ੍ਹਾਂ ਜੋਗ। ਅਗਨਤ—ਗਿਣਤੀ ਤੋਂ ਰਹਿਤ। ਅਪਾਰੇ—ਪਾਰ ਰਹਿਤ। ਬਾਲ ਗੁਪਾਲਾ—ਹੇ ਗੋਪਾਲ! ਤੇਰੇ ਬੱਚੇ ਹਾਂ।

**ਅਰਥ :**

**ਸਲੋਕੁ :**

- ਹੇ ਮਨ ! ਸਾਰੀ ਹੀਲ-ਹੁੱਜਤ (ਦਲੀਲ-ਬਾਜ਼ੀ) ਅਤੇ ਚਤੁਰਾਈ ਛਡ ਦੇਹ ਅਤੇ ਸਾਧੂ-ਸਤਿਗੁਰੂ ਦੀ ਟੇਕ (ਆਸਰਾ) ਫੜ।
- 'ਨਾਨਕ' ਮੁਹਰ-ਛਾਪ : ਗੁਰ-ਦੀਖਿਆ (ਗੁਰ-ਮੰਤ੍ਰ) ਉਸ ਜੀਵ ਦੇ ਮਨ ਵਸਦੀ ਹੈ, ਜਿਸ ਦੇ ਮੱਥੇ ਉਤੇ (ਧੁਰ-ਦਰਗਾਹੋਂ) ਉਤਮ ਲੇਖ ਲਿਖਿਆ ਹੁੰਦਾ ਹੈ। [ਅਰਥ 'ਜਿਹ' ਦਾ ਅਨਵੈ ਕਰ ਕੇ]

**ਪਉੜੀ :**

- 'ਸ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਪ੍ਰਭੂ ! ਅਸਾਂ ਸ਼ਾਸਤ੍ਰ ਸਿਮ੍ਰਿਤੀਆਂ ਅਤੇ ਵੇਦ ਉੱਚੀ ਉੱਚੀ ਪੜ੍ਹ ਕੇ ਅਤੇ ਘੋਖ-ਵਿਚਾਰ ਕੇ ਵੇਖ ਲਏ ਹਨ, ਹੁਣ ਹਾਰ-ਹੁਟ ਕੇ ਤੁਹਾਡੀ ਸ਼ਰਨ ਆ ਢੱਠੇ ਹਾਂ।
- ਅਸਾਂ ਬਾਰ ਬਾਰ ਘੋਖ-ਵਿਚਾਰ ਕੇ ਨਿਰਣਾ ਕਢਿਆ ਹੈ ਕਿ ਹਰਿ-ਨਾਮ ਦੇ ਭਜਨ-ਸਿਮਰਨ ਤੋਂ ਬਗੈਰ [ਹਉਮੈ ਤੋਂ ਉਪਜੇ ਵਿਕਾਰਾਂ ਤੋਂ ਅਤੇ ਜਮਾਂ ਤੋਂ] ਖ਼ਲਾਸੀ ਹੋਣੀ ਸੰਭਵ ਨਹੀਂ।
- ਹੇ ਪ੍ਰਭੂ ! ਅਸੀਂ ਸੁਆਸ ਸੁਆਸ ਭੁਲਣਹਾਰ ਹਾਂ, ਆਪ ਜੀ ਕਿਸੇ ਸੀਮਾ ਤੋਂ ਪਰੇ, ਅਨਗਿਣਤ ਸ਼ਕਤੀਆਂ ਦੇ ਮਾਲਕ ਅਤੇ ਹਰ ਤਰ੍ਹਾਂ ਕਰਨ-ਕਾਰਨ ਜੋਗ ਹੋ।
- 'ਨਾਨਕ' ਮੁਹਰ-ਛਾਪ : ਹੇ ਸ੍ਰਿਸ਼ਟੀ ਦੇ ਪਾਲਿਕ, ਦਇਆਲੂ ਪ੍ਰਭੂ ! ਅਸੀਂ ਤੇਰੇ ਇਆਣੇ ਬੱਚੇ ਹਾਂ, ਸਾਡੀ, ਸ਼ਰਨ-ਢੱਠਿਆਂ ਦੀ ਲਾਜ ਰੱਖ ਲੈ।੪੯।

**ਸਲੋਕੁ ॥**

**ਖੁਦੀ ਮਿਟੀ ਤਬ ਸੁਖ ਭਏ, ਮਨ ਤਨ ਭਏ ਅਰੋਗ ॥**
**ਨਾਨਕ ਦ੍ਰਿਸਟੀ ਆਇਆ, ਉਸਤਤਿ ਕਰਨੈ ਜੋਗੁ ॥੧॥**

**ਪਉੜੀ ॥**

**ਖਖਾ ਖਰਾ ਸਰਾਹਉ ਤਾਹੂ ॥**
**ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥**
**ਖਰਾ ਨਿਮਾਨਾ ਹੋਤ ਪਰਾਨੀ ॥**
**ਅਨਦਿਨੁ ਜਾਪੈ ਪ੍ਰਭ ਨਿਰਬਾਨੀ ॥**

ਭਾਵੈ ਖਸਮ ਤ ਉਆ ਸੁਖੁ ਦੇਤਾ॥
ਪਾਰਬ੍ਰਹਮੁ ਐਸੋ ਆਗਨਤਾ॥
ਅਸੰਖ ਖਤੇ ਖਿਨ ਬਖਸਨਹਾਰਾ॥
ਨਾਨਕ ਸਾਹਿਬ ਸਦਾ ਦਇਆਰਾ॥੪੯॥

***ਉਚਾਰਣ-ਬੋਧ :***

ਸਰਾਹਉ, ਤਾਹੂ, ਭਰਾਹੂ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਖੁਦੀ—ਨਿਜ-ਪ੍ਰਸਤੀ, ਆਪਾ-ਭਾਵ, ਹਉਮੈ। ਦ੍ਰਿਸਟੀ ਆਇਆ—ਦਿਸ ਪਿਆ, ਸਾਮ੍ਹਤੱਖ ਹੋ ਗਿਆ।

**ਪਉੜੀ :**

ਖਰਾ—ਨਿਰੋਲ। ਸਰਾਹਉ ਤਾਹੂ—ਉਸ ਨੂੰ ਹੀ ਸਲਾਹੋ, ਉਸ ਦੀ ਸਿਫ਼ਤਿ-ਸਾਲਾਹ ਕਰੋ। ਖਿਨ ਮਹਿ—ਪਲ-ਭਰ ਵਿਚ। ਊਨੇ—ਸਖਣੇ, ਖ਼ਾਲੀ। ਸੁਭਰ ਭਰਾਹੂ—ਨੱਕਾ-ਨੱਕ ਭਰਨ ਵਾਲਾ ਹੈ। ਖਰਾ ਨਿਮਾਨਾ—ਮੂਲੋਂ ਹੀ ਆਜਿਜ਼, ਨਿਰਮਾਣਾ। ਅਨਦਿਨੁ—ਨਿਤਾ-ਪ੍ਰਤਿ। ਪ੍ਰਭ ਨਿਰਬਾਨੀ—ਵਾਸ਼ਨਾ ਰਹਿਤ ਕਰਨ ਵਾਲਾ ਪ੍ਰਭੂ। ਅਸੰਖ—ਅਨ-ਗਿਣਤ। ਖਤੇ—ਗ਼ਲਤੀਆਂ, ਪਾਪ। ਆਗਨਤਾ—ਅਨਗਿਣਤ ਸ਼ਕਤੀਆਂ ਦਾ ਸੁਆਮੀ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਜੀਵ ਦੀ ਖ਼ੁਦ-ਪਸੰਦੀ (ਹਉਮੈ) ਮਿਟ ਗਈ, ਤਦੋਂ (ਅਰਥ-ਪ੍ਰਮਾਰਥ ਦੇ) ਸੁਖ ਪ੍ਰਾਪਤ ਹੋ ਗਏ, ਮਨ ਅਤੇ ਤਨ (ਦੋਵੇਂ) ਰੋਗ-ਮੁਕਤ ਹੋ ਗਏ। (ਹਉਮੈ ਦਾ ਪੜਦਾ ਦੂਰ ਹੋ ਜਾਣ ਕਾਰਨ) ਉਸਤਤੀ (ਸਿਫ਼ਤਿ-ਸਾਲਾਹ) ਕਰਨ ਦੇ ਲਾਇਕ ਪ੍ਰਭੂ (ਅੰਦਰੋਂ ਹੀ ਅਤੇ ਫਿਰ ਹਰ ਥਾਵੇਂ ਪਸਰਿਆ) ਦਿੱਸ ਪਿਆ।

**ਪਉੜੀ :**

- 'ਖ' ਅੱਖਰ ਦੁਆਰਾ ਗੁਰ-ਉਪਦੇਸ਼ : ਨਿਰੋਲ ਉਸ ਸਿਫ਼ਤਿ-ਸਾਲਾਹ ਦੇ

ਮਾਲਿਕ (ਵਾਹਿਗੁਰੂ) ਨੂੰ ਹੀ ਸਾਲਾਹੋ (ਸਿਫ਼ਤਿ-ਸਾਲਾਹ ਕਰੋ), ਜੋ ਪਲ-ਭਰ ਵਿਚ (ਗੁਣਾਂ ਤੋਂ) ਸਖਣੇ ਜੀਵਾਂ ਨੂੰ (ਗੁਣਾਂ ਨਾਲ) ਨੱਕਾ-ਨੱਕ ਭਰਨ ਦੇ ਸਮਰੱਥ ਹੈ।

- ਜਿਹੜਾ ਮਨੁੱਖ, ਜੀਵਾਂ ਨੂੰ ਵਾਸ਼ਨਾ-ਰਹਿਤ ਕਰਨ ਵਾਲੇ ਪ੍ਰਭੂ ਦਾ ਨਿਤਾਪ੍ਰਤਿ ਜਾਪ ਜਪਦਾ ਹੈ, (ਉਸ ਦਾ ਲਛਣ ਇਹ ਹੈ ਕਿ) ਉਹ ਅਤਿਅੰਤ ਨਿਰਮਾਣ ਹੋ ਜਾਂਦਾ ਹੈ। ਅਜਿਹਾ ਜੀਵ ਖਸਮ-ਪ੍ਰਭੂ ਨੂੰ ਪਿਆਰਾ ਲਗ ਜਾਂਦਾ ਹੈ, ਤਾਂ ਫਿਰ ਪ੍ਰਭੂ ਉਸ ਜੀਵ ਨੂੰ ਉਹ (ਵਾਸ਼ਨਾ-ਰਹਿਤ ਹੋਣ ਦਾ) ਸੁਖ ਪ੍ਰਦਾਨ ਕਰਦਾ ਹੈ। ਐਸਾ ਹੈ ਅਨਗਿਣਤ ਸ਼ਕਤੀਆਂ ਦਾ ਮਾਲਿਕ ਪਾਰਬ੍ਰਹਮ।
- 'ਨਾਨਕ' ਮੁਹਰ-ਛਾਪ : ਮਾਲਿਕ ਪ੍ਰਭੂ ਸਦਾ ਦਇਆਲੂ ਹੈ, ਉਹ ਅਨਗਿਣਤ ਗੁਨਾਹ (ਪਾਪ) ਪਲ-ਭਰ ਵਿਚ ਬਖ਼ਸ਼ ਦੇਣ ਦੇ ਸਮਰੱਥ ਹੈ।੪੯।

**ਸਲੋਕੁ ॥**

**ਸਤਿ ਕਹਉ ਸੁਨਿ ਮਨ ਮੇਰੇ, ਸਰਨਿ ਪਰਹੁ ਹਰਿ ਰਾਇ ॥**
**ਉਕਤਿ ਸਿਆਨਪ ਸਗਲ ਤਿਆਗਿ,**
**ਨਾਨਕ ਲਏ ਸਮਾਇ ॥੧॥**

**ਪਉੜੀ ॥**

**ਸਸਾ ਸਿਆਨਪ ਛਾਡੁ ਇਆਨਾ ॥**
**ਹਿਕਮਤਿ ਹੁਕਮਿ ਨ ਪ੍ਰਭੁ ਪਤੀਆਨਾ ॥**
**ਸਹਸ ਭਾਤਿ ਕਰਹਿ ਚਤੁਰਾਈ ॥**
**ਸੰਗਿ ਤੁਹਾਰੈ ਏਕ ਨ ਜਾਈ ॥**
**ਸੋਊ ਸੋਊ ਜਪਿ ਦਿਨ ਰਾਤੀ ॥**
**ਰੇ ਜੀਅ ਚਲੈ ਤੁਹਾਰੈ ਸਾਥੀ ॥**
**ਸਾਧ ਸੇਵਾ ਲਾਵੈ ਜਿਹ ਆਪੈ ॥**
**ਨਾਨਕ ਤਾ ਕਉ ਦੂਖੁ ਨ ਬਿਆਪੈ ॥੫੦॥**

***ਉਚਾਰਣ-ਬੋਧ :***

ਕਹਉ, ਕਰਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਭਾਤਿ—'ਭਾ' ਉਚਾਰਣ ਨਾਸਕੀ।
ਜੀਅ—ਅੰਤਲੇ 'ਅ' ਦਾ ਉਚਾਰਣ 'ਆ' ਵਲ ਉਲਾਰ ਨਾ ਹੋਵੇ।
ਜਿਹ, ਤਾ—ਅੰਤਲੇ ਸੁਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਕਉ—ਉਚਾਰਣ 'ਕੌ'।

***ਪਦ ਅਰਥ :***

**ਸਲੋਕੁ :**

ਸਤਿ—ਅਟੱਲ-ਬਚਨ। ਕਹਉ—ਮੈਂ ਆਖਦਾ ਹਾਂ। ਉਕਤਿ—ਹੀਲ-ਹੁੱਜਤ, ਢੁੱਚਰ-ਬਾਜ਼ੀ। ਸਿਆਨਪ—ਚਤੁਰਾਈ, ਚਲਾਕੀ।

**ਪਉੜੀ :**

ਇਆਨਾ—ਹੇ ਅਨਜਾਣ, ਬੇ-ਸਮਝ! ਹਿਕਮਤਿ ਹੁਕਮਿ—ਪ੍ਰਭੂ-ਹੁਕਮ ਮੂਹਰੇ ਚਤੁਰਾਈ ਨਾਲ ਹੀਲ-ਹੁੱਜਤ ਕੀਤਿਆਂ। ਨ ਪ੍ਰਭੁ ਪਤੀਆਨਾ—ਪ੍ਰਭੂ ਨੂੰ ਪਤੀਆਇਆ ਨਹੀਂ ਜਾ ਸਕਦਾ। ਸਹਸ ਭਾਤਿ—ਹਜ਼ਾਰਾਂ ਤਰ੍ਹਾਂ ਦੀ। ਸੋਊ ਸੋਊ—ਉਹ ਤੇ ਕੇਵਲ ਉਹ ਹੀ। ਸਾਧ ਸੇਵਾ—ਸਾਧੂ-ਸਤਿਗੁਰੂ ਦੀ ਦਰਸਾਈ ਸੇਵਾ (ਨਾਮ-ਸਿਮਰਨ)। ਆਪੈ—ਆਪ ਹੀ। ਨ ਬਿਆਪੈ—ਵਿਆਪਦਾ (ਪੁੰਹਦਾ) ਨਹੀਂ।

***ਅਰਥ :***

**ਸਲੋਕੁ :**

- 'ਨਾਨਕ'—ਮੁਹਰ-ਛਾਪ : ਹੇ ਮੇਰੇ ਮਨ! ਧਿਆਨ ਨਾਲ ਸੁਣ! ਮੈਂ ਤੈਨੂੰ ਅਟੱਲ-ਬਚਨ ਆਖ ਸੁਣਾਉਂਦਾ (ਆਖ ਕੇ ਸਮਝਾਂਦਾ) ਹਾਂ, ਸਾਰੀ ਹੀਲ-ਹੁੱਜਤ ਅਤੇ ਚੁਸਤੀ-ਚਲਾਕੀ ਛੱਡ ਕੇ ਉਸ (ਸਰਨਿ-ਸਮਰੱਥ) ਹਰੀ-ਰਾਜੇ ਦੀ ਸ਼ਰਨੀ ਢਹਿ ਪਓ, ਉਹ ਤੈਨੂੰ ਚਰਨ-ਸ਼ਰਨ ਵਿਚ ਅਵੱਸ਼ ਸਮਾਅ ਲਵੇਗਾ।

**ਪਉੜੀ :**

- 'ਸ' ਅੱਖਰ ਦੁਆਰਾ ਗੁਰ-ਉਪਦੇਸ਼ : ਹੇ ਅਨਜਾਣ (ਬੇ-ਸਮਝ) ਮਨ! ਚੁਸਤੀ-ਚਲਾਕੀ ਛੱਡ ਦੇਹ, ਪ੍ਰਭੂ-ਹੁਕਮ ਮੂਹਰੇ ਚਤੁਰਾਈ ਨਾਲ ਹੀਲ-ਹੁੱਜਤ ਕੀਤਿਆਂ ਪ੍ਰਭੂ ਕਦੀ ਵੀ ਪਤਿਆਇਆ ਨਹੀਂ ਜਾ ਸਕਦਾ, ਭਾਵ, ਉਸ ਦੀ ਪ੍ਰਤੀਤ ਨਹੀਂ ਕਰਾਈ ਜਾ ਸਕਦੀ।

- ਭਾਵੇਂ ਤੂੰ ਹਜ਼ਾਰਾਂ ਤਰ੍ਹਾਂ ਦੀ ਚੁਸਤੀ-ਚਲਾਕੀ ਕਰ ਲਵੇਂ, ਇਹਨਾਂ ਵਿਚੋਂ ਇਕ ਵੀ ਤੇਰੇ ਨਾਲ ਨਹੀਂ ਜਾਏਗੀ, ਭਾਵ, ਪ੍ਰਭੂ ਨੂੰ ਪਤੀਆਣ (ਭਾਵ, ਉਸ ਦੀ ਤਸੱਲੀ ਕਰਾਉਣ ਲਈ) ਕਾਰਗਰ (ਸਫਲ) ਨਹੀਂ ਹੋਵੇਗੀ।
- ਹੇ ਮੇਰੇ ਜੀਅੜੇ ! ਦਿਨ ਰਾਤ ਉਹ ਤੇ ਕੇਵਲ ਉਹ ਹੀ ਜਪਣਾ ਕਰ, (ਇਹ ਜਾਪ) ਅਵੱਸ਼ ਲੋਕ-ਪਰਲੋਕ ਵਿਚ ਤੇਰੇ ਨਾਲ ਨਿਭੇਗਾ।
- 'ਨਾਨਕ' ਮੁਹਰ-ਛਾਪ : ਜਿਸ ਮਨੁੱਖ ਨੂੰ ਪ੍ਰਭੂ ਆਪ ਹੀ ਸਾਧੂ-ਸਤਿਗੁਰੂ ਦੀ ਦਰਸਾਈ ਸੇਵਾ (ਨਾਮ-ਭਗਤੀ) ਵਿਚ ਲਾ ਦੇਵੇ, ਉਸ ਨੂੰ ਫਿਰ ਕੋਈ ਦੁਖ ਨਹੀਂ ਪੁੰਹਦਾ।੫੦।

**ਸਲੋਕੁ ॥**

**ਹਰਿ ਹਰਿ ਮੁਖ ਤੇ ਬੋਲਨਾ, ਮਨਿ ਵੂਠੈ ਸੁਖੁ ਹੋਇ ॥**
**ਨਾਨਕ ਸਭ ਮਹਿ ਰਵਿ ਰਹਿਆ, ਥਾਨ ਥਨੰਤਰਿ ਸੋਇ ॥੧॥**

**ਪਉੜੀ ॥**

**ਹੇਰਉ ਘਟਿ ਘਟਿ ਸਗਲ ਕੈ, ਪੂਰਿ ਰਹੇ ਭਗਵਾਨ ॥**
**ਹੋਵਤ ਆਏ ਸਦ ਸਦੀਵ, ਦੁਖ ਭੰਜਨ ਗੁਰ ਗਿਆਨ ॥**
**ਹਉ ਛੁਟਕੈ ਹੋਇ ਅਨੰਦੁ ਤਿਹ, ਹਉ ਨਾਹੀ ਤਹ ਆਪਿ ॥**
**ਹਤੇ ਦੂਖ ਜਨਮਹ ਮਰਨ, ਸੰਤਸੰਗ ਪਰਤਾਪ ॥**
**ਹਿਤ ਕਰਿ ਨਾਮ ਦ੍ਰਿੜੈ ਦਇਆਲਾ ॥**
**ਸੰਤਹ ਸੰਗਿ ਹੋਤ ਕਿਰਪਾਲਾ ॥**
**ਓਰੈ ਕਛੂ ਨ ਕਿਨਹੂ ਕੀਆ ॥**
**ਨਾਨਕ ਸਭੁ ਕਛੁ ਪ੍ਰਭ ਤੇ ਹੂਆ ॥੫੧॥**

***ਉਚਾਰਣ-ਬੋਧ :***

ਹੇਰਉ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।
ਤਿਹ, ਜਨਮਹ, ਕਿਨਹੂ—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।
ਹਉ, ਤਹ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਦ੍ਰਿੜੈ—'ੜ' ਉਚਾਰਣ ਭਾਰ-ਸਹਿਤ।
ਹੇਰਉ—ਉਚਾਰਣ 'ਹੇਰੌ'।
ਸੰਤਹ—ਅੰਤਲੇ ਸੂਰ ਦਾ ਉਚਾਰਣ ਸਿਹਾਰੀ ਵਾਂਗ ਨਹੀਂ ਕਰਨਾ।

***ਪਦ ਅਰਥ :***

**ਸਲੋਕੁ :**

ਮਨਿ ਵੂਠੈ—ਮਨ ਵਿਚ ਵਸ ਜਾਣ ਨਾਲ। ਰਵਿ ਰਹਿਆ—ਵਿਆਪਕ ਹੋਇਆ ਪਿਆ ਹੈ। ਥਾਨ ਥਨੰਤਰਿ—ਥਾਂ ਥਾਂ ਅੰਦਰ, ਭਾਵ, ਹਰੇਕ ਥਾਵੇਂ।

**ਪਉੜੀ :**

ਹੇਰਉ—ਵੇਖ ਲਓ। ਘਟਿ—ਆਪਣੇ ਹਿਰਦੇ ਵਿਚ। ਘਟਿ ਸਗਲ ਕੈ—ਸਾਰਿਆਂ ਦੇ ਹਿਰਦੇ ਵਿਚ। ਪੂਰਿ ਰਹੇ—ਵਿਆਪਕ ਹੋ ਰਹੇ ਹਨ। ਸਦੀਵ—ਸਰਬ-ਕਾਲ, ਸਾਰੇ ਸਮਿਆਂ ਵਿਚ। ਦੂਖ ਭੰਜਨ—ਦੁੱਖਾਂ ਨੂੰ ਦਲ-ਮਲ ਕਰ ਦੇਣ ਵਾਲੇ। ਹਤੇ—ਨਾਸ ਹੋ ਜਾਂਦੇ ਹਨ। ਹਿਤ ਕਰਿ—ਪਿਆਰ ਨਾਲ। ਸੰਤਹ ਸੰਗਿ—ਸੰਤ-ਸਤਿਗੁਰੂ ਜੀ ਦੀ ਸੰਗਤ ਵਿਚ। ਓਰੈ...ਕਿਨਹੂ—ਕਿਸੇ ਹੋਰ ਨੇ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : ਹਰੀ-ਪ੍ਰਭੂ ਸਭਨਾਂ ਜੀਵਾਂ ਵਿਚ ਵਿਆਪਕ ਹੋਇਆ ਪਿਆ ਹੈ, ਥਾਂ ਥਾਂ ਦੇ ਅੰਦਰ ਉਹ ਹੀ ਮੌਜੂਦ ਹੈ। ਉਸ ਦੇ ਹਰਿ-ਨਾਮ ਨੂੰ ਮੂੰਹੋਂ (ਹਰ-ਦਮ) ਬੋਲਣਾ ਚਾਹੀਦਾ ਹੈ, (ਏਸ ਤਰ੍ਹਾਂ ਉਹ ਮਨ ਵਿਚ ਵਸ ਜਾਂਦਾ ਹੈ) ਅਤੇ ਮਨ ਵਿਚ ਉਸ ਦੇ ਵਸ ਜਾਣ ਨਾਲ ਆਤਮਿਕ ਸੁਖ ਮਿਲਦਾ ਹੈ।

**ਪਉੜੀ :**

- ਉਹ ਸਦਾ-ਥਿਰ ਹੋਂਦ ਵਾਲੇ, ਦੁੱਖਾਂ ਨੂੰ ਦਲ-ਮਲ ਦੇਣ ਵਾਲੇ ਭਗਵਾਨ ਜੀ ਸਦੀਵ-ਕਾਲ ਵਿਆਪਕ ਹੁੰਦੇ ਆਏ ਹਨ ਅਤੇ ਹੁਣ ਵੀ ਸਭਨਾਂ ਜੀਵ-ਜੰਤੂਆਂ ਦੇ ਹਿਰਦੇ ਵਿਚ ਪਰੀਪੂਰਨ ਹੋ ਰਹੇ ਹਨ, ਉਹਨਾਂ ਨੂੰ ਗੁਰੂ ਦੇ ਗਿਆਨ ਦੁਆਰਾ ਆਪਣੇ ਹਿਰਦੇ ਅੰਦਰ ਹੀ ਵੇਖ ਲਓ।
- ਸੰਤ-ਸਤਿਗੁਰੂ ਦੀ ਸੰਗਤ ਦੇ ਤੇਜ-ਪਰਤਾਪ ਸਦਕਾ ਜਿਸ ਮਨੁੱਖ ਦੀ ਹਉਮੈ (ਆਪਾ-ਭਾਵ) ਨਿਵਿਰਤ ਹੋ ਜਾਂਦੀ ਹੈ, ਉਸ ਨੂੰ ਆਤਮ-ਅਨੰਦ ਪ੍ਰਾਪਤ ਹੋ ਜਾਂਦਾ ਹੈ। ਜਿਥੇ ਹਉਮੈ ਨਹੀਂ ਰਹਿੰਦੀ, ਓਥੇ ਪ੍ਰਭੂ ਆਪ ਆ ਵਸਦਾ ਹੈ, ਅਜਿਹੇ ਹਉ-ਰਹਿਤ ਮਨੁੱਖ ਦੇ ਜਨਮ ਮਰਨ ਦੇ ਦੂਖ ਕਟੇ ਜਾਂਦੇ ਹਨ।

- ਜੋ ਮਨੁੱਖ ਸੰਤ-ਸਤਿਗੁਰੂ ਜੀ ਦੀ ਸੰਗਤ ਵਿਚ ਜੁੜ ਕੇ ਦਇਆਲੂ ਪ੍ਰਭੂ ਦਾ ਨਾਮ ਪਿਆਰ ਨਾਲ ਹਿਰਦੇ ਵਿਚ ਦ੍ਰਿੜ੍ਹ ਕਰ ਲੈਂਦਾ ਹੈ, ਉਸ ਉਤੇ ਪ੍ਰਭੂ ਕਿਰਪਾਲੂ ਹੋ ਜਾਂਦਾ ਹੈ।
- 'ਨਾਨਕ' ਮੁਹਰ-ਛਾਪ : (ਸੰਸਾਰ ਵਿਚ) ਜੋ ਕੁਝ ਹੋਇਆ ਹੈ ਉਹ ਸਾਰਾ ਕੁਝ ਪ੍ਰਭੂ ਵਲੋਂ ਕੀਤਾ ਹੀ ਹੋਇਆ ਹੈ, ਇਸ ਵਿਚ ਕਿਸੇ ਹੋਰ ਨੇ ਕੁਝ ਵੀ ਨਹੀਂ ਕੀਤਾ।੫੧।

**ਸਲੋਕੁ ॥**

**ਲੇਖੈ ਕਤਹਿ ਨ ਛੂਟੀਐ, ਖਿਨੁ ਖਿਨੁ ਭੂਲਨਹਾਰ ॥**
**ਬਖਸਨਹਾਰ ਬਖਸਿ ਲੈ, ਨਾਨਕ ਪਾਰਿ ਉਤਾਰ ॥੧॥**

**ਪਉੜੀ ॥**

**ਲੂਣ ਹਰਾਮੀ ਗੁਨਹਗਾਰ, ਬੇਗਾਨਾ ਅਲਪ ਮਤਿ ॥**
**ਜੀਉ ਪਿੰਡੁ ਜਿਨਿ ਸੁਖ ਦੀਏ, ਤਾਹਿ ਨ ਜਾਨਤ ਤਤ ॥**
**ਲਾਹਾ ਮਾਇਆ ਕਾਰਨੇ, ਦਹ ਦਿਸਿ ਢੂਢਨ ਜਾਇ ॥**
**ਦੇਵਨਹਾਰ ਦਾਤਾਰ ਪ੍ਰਭ, ਨਿਮਖ ਨ ਮਨਹਿ ਬਸਾਇ ॥**
**ਲਾਲਚ ਝੂਠ ਬਿਕਾਰ ਮੋਹ, ਇਆ ਸੰਪੈ ਮਨ ਮਾਹਿ ॥**
**ਲੰਪਟ ਚੋਰ ਨਿੰਦਕ ਮਹਾ, ਤਿਨਹੂ ਸੰਗਿ ਬਿਹਾਇ ॥**
**ਤੁਧੁ ਭਾਵੈ ਤਾ ਬਖਸਿ ਲੈਹਿ, ਖੋਟੇ ਸੰਗਿ ਖਰੇ ॥**
**ਨਾਨਕ ਭਾਵੈ ਪਾਰਬ੍ਰਹਮ, ਪਾਹਨ ਨੀਰਿ ਤਰੇ ॥੫੨॥**

***ਉਚਾਰਣ-ਬੋਧ :***

ਕਤਹਿ, ਤਾਹਿ, ਮਨਹਿ, ਤਿਨਹੂ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਦਹ, ਗੁਨਹਗਾਰ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।

ਮਹਾ, ਲੈਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਲੇਖੈ—ਲੇਖਾ ਕੀਤਿਆਂ। ਕਤਹਿ—ਕਦੀ ਵੀ। ਖਿਨੁ ਖਿਨੁ—ਪਲ ਪਲ। ਪਾਰਿ ਉਤਾਰ—ਸਾਡਾ ਭਵ-ਸਾਗਰ ਤੋਂ ਪਾਰ-ਉਤਾਰਾ ਕਰ ਦੇਹ।

**ਪਉੜੀ :**

ਲੂਣ ਹਰਾਮੀ—ਲੂਣ ਖਾ ਕੇ ਹਰਾਮ ਕਰਨ ਵਾਲਾ, ਨਾ-ਸ਼ੁਕਰਾ, ਅਕਿਰਤਘਨ। ਗੁਨਹਗਾਰ—ਪਾਪੀ। ਬੇਗਾਨਾ—ਬੇ-ਗਿਆਨਾ, ਬੇ-ਸਮਝ। ਅਲਪ ਮਤਿ—ਹੋਛੀ ਮਤਿ ਵਾਲਾ। ਜੀਉ ਪਿੰਡੁ—ਜੀਵਾਤਮਾ ਅਤੇ ਸਰੀਰ। ਤਾਹਿ—ਤਿਸ ਨੂੰ। ਨ ਜਾਨਤ ਤਤ—ਤਤ-ਸਤਿ ਬ੍ਰਹਮ ਨੂੰ ਨਹੀਂ ਜਾਣਦਾ। ਦਹ ਦਿਸਿ—ਦਸੀਂ ਪਾਸੀਂ। ਨਿਮਖ—ਅੱਖ ਝਮਕਣ ਜਿੰਨੇ ਸਮੇਂ ਲਈ ਵੀ। ਇਆ ਸੰਪੈ—ਇਹ ਧਨ-ਦੌਲਤ। ਲੰਪਟ—ਵਿਸ਼ਿਆਂ ਨਾਲ ਚਿੰਬੜੇ ਹੋਏ। ਤਿਨਹੂ ਸੰਗਿ—ਉਹਨਾਂ ਦੀ ਸੰਗਤ ਵਿਚ। ਬਿਹਾਇ—ਉਮਰਾ ਬੀਤਦੀ ਹੈ। ਪਾਹਨ—ਪੱਥਰ, ਭਾਵ, ਕਠੋਰ-ਚਿਤ ਜੀਵ। ਨੀਰਿ ਤਰੇ—ਪਾਣੀ ਉੱਤੇ ਤਰ ਪੈਂਦੇ ਹਨ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : (ਕੀਤੇ ਕਰਮਾਂ ਦਾ) ਲੇਖਾ ਕੀਤਿਆਂ ਕਦੀ ਵੀ ਨਹੀਂ ਛੁਟ ਸਕੀਦਾ, ਅਸੀਂ-ਜੀਵ ਪਲ ਪਲ ਭੁਲਣ ਵਾਲੇ ਹਾਂ। ਹੇ ਬਖ਼ਸ਼ਿੰਦ ਵਾਹਿਗੁਰੂ! (ਸਾਨੂੰ ਭੁਲਣਹਾਰਾਂ ਨੂੰ ਮਿਹਰ ਕਰ ਕੇ) ਬਖ਼ਸ਼ ਲੈ ਅਤੇ ਭਵ-ਸਾਗਰ ਤੋਂ ਸਾਡਾ ਪਾਰ-ਉਤਾਰਾ ਕਰ ਦੇਹ।

**ਪਉੜੀ :**

- ਇਹ ਜੀਵ ਅਕਿਰਤਘਨ ਹੈ, ਪਾਪੀ ਹੈ, ਬੇ-ਸਮਝ ਹੈ, ਹੋਛੀ ਮਤਿ ਵਾਲਾ ਹੈ। ਜਿਸ ਦਾਤਾਰ ਨੇ ਜੀਵਾਤਮਾ ਦਿੱਤਾ ਹੈ, ਸਰੀਰ ਦਿੱਤਾ ਹੈ, ਹਰ ਪ੍ਰਕਾਰ ਦੇ ਸੁਖ ਦਿੱਤੇ ਹਨ, ਉਸ ਤਤ-ਸਤਿ-ਬ੍ਰਹਮ ਨੂੰ ਇਹ ਜਾਣਦਾ-ਪਛਾਣਦਾ ਹੀ ਨਹੀਂ।
- ਮਾਇਕੀ ਲਾਭ ਪ੍ਰਾਪਤ ਕਰਨ ਲਈ (ਦੇਸ-ਪ੍ਰਦੇਸ) ਦਸੀਂ ਪਾਸੀਂ ਮਾਇਆ ਪ੍ਰਾਪਤੀ ਦੇ ਵਸੀਲੇ ਢੂੰਢਣ ਲਈ ਜਾਂਦਾ ਹੈ, (ਹਰ ਕਿਸਮ ਦੀਆਂ ਦਾਤਾਂ)

ਦੇਣ ਵਾਲੇ ਦਾਤਾਰ-ਪ੍ਰਭੂ ਨੂੰ ਅੱਖ ਝਮਕਣ ਜਿੰਨੇ ਸਮੇਂ ਲਈ ਵੀ ਮਨ ਵਿਚ ਨਹੀਂ ਵਸਾਂਦਾ।

- (ਇਸ ਭੁੱਲੜ ਜੀਵ ਨੇ) ਲੋਭ-ਲਾਲਚ, ਝੂਠ ਅਤੇ ਵਿਸ਼ੇ-ਵਿਕਾਰਾਂ ਦਾ ਮੋਹ ਆਦਿ ਅਉਗਣਾਂ ਦੀ ਇਹ ਸੰਪਤੀ ਮਨ ਵਿਚ ਇਕੱਠੀ ਕਰ ਰੱਖੀ ਹੈ। ਜੋ ਲੋਕ ਅੱਠੇ ਪਹਿਰ ਮਾਇਆ ਨਾਲ ਚਿੰਬੜੇ ਰਹਿੰਦੇ ਹਨ, ਚੋਰ ਹਨ, ਵੱਡੇ ਨਿੰਦਕ ਹਨ, ਉਹਨਾਂ ਨਾਲ ਹੀ ਇਸ ਦੀ ਸਾਰੀ ਉਮਰ ਬਤੀਤ ਹੁੰਦੀ ਹੈ।
- 'ਨਾਨਕ' ਮੁਹਰ-ਛਾਪ : ਹੇ ਪਾਰਬ੍ਰਹਮ! ਜੇ ਤੈਨੂੰ ਭਾਵੇ, ਭਾਵ ਜੇ ਤੇਰੀ ਰਜ਼ਾਅ ਹੋਵੇ ਤਾਂ ਤੂੰ ਖੋਟਿਆਂ ਨੂੰ ਖਰਿਆਂ ਦੀ ਸੰਗਤਿ ਵਿਚ ਮਿਲਾਅ ਕੇ ਖਰੇ ਕਰ ਦੇਂਦਾ ਹੈਂ ਅਤੇ ਉਹਨਾਂ ਨੂੰ ਵੀ ਬਖ਼ਸ਼ ਲੈਂਦਾ ਹੈਂ, ਜੇ ਤੇਰੀ ਰਜ਼ਾਅ ਹੋਵੇ ਤਾਂ ਪੱਥਰ ਵੀ ਪਾਣੀ 'ਤੇ ਤਰ ਪੈਂਦੇ ਹਨ, ਭਾਵ, ਕਠੋਰ-ਚਿਤ ਵਿਕਾਰੀ ਜੀਵ ਵੀ ਭਵ-ਸਾਗਰ ਨੂੰ ਤਰ ਕੇ ਪਾਰ ਪੈ ਜਾਂਦੇ ਹਨ।੫੨।

**ਸਲੋਕੁ ॥**

**ਖਾਤ ਪੀਤ ਖੇਲਤ ਹਸਤ, ਭਰਮੇ ਜਨਮ ਅਨੇਕ ॥**
**ਭਵਜਲ ਤੇ ਕਾਢਹੁ ਪ੍ਰਭੂ, ਨਾਨਕ ਤੇਰੀ ਟੇਕ ॥੧॥**

**ਪਉੜੀ ॥**

**ਖੇਲਤ ਖੇਲਤ ਆਇਓ, ਅਨਿਕ ਜੋਨਿ ਦੁਖ ਪਾਇ ॥**
**ਖੇਦ ਮਿਟੇ ਸਾਧੂ ਮਿਲਤ, ਸਤਿਗੁਰ ਬਚਨ ਸਮਾਇ ॥**
**ਖਿਮਾ ਗਹੀ ਸਚੁ ਸੰਚਿਓ, ਖਾਇਓ ਅੰਮ੍ਰਿਤੁ ਨਾਮ ॥**
**ਖਰੀ ਕ੍ਰਿਪਾ ਠਾਕੁਰ ਭਈ, ਅਨਦ ਸੂਖ ਬਿਸ੍ਰਾਮ ॥**
**ਖੇਪ ਨਿਬਾਹੀ ਬਹੁਤੁ ਲਾਭ, ਘਰਿ ਆਏ ਪਤਿਵੰਤ ॥**
**ਖਰਾ ਦਿਲਾਸਾ ਗੁਰਿ ਦੀਆ, ਆਇ ਮਿਲੇ ਭਗਵੰਤ ॥**
**ਆਪਨ ਕੀਆ ਕਰਹਿ ਆਪਿ, ਆਗੈ ਪਾਛੈ ਆਪਿ ॥**
**ਨਾਨਕ ਸੋਊ ਸਰਾਹੀਐ,**
**ਜਿ ਘਟਿ ਘਟਿ ਰਹਿਆ ਬਿਆਪਿ ॥੫੩॥**

***ਉਚਾਰਣ-ਬੋਧ :***

ਕਰਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ ਅਰਥ :***

**ਸਲੋਕੁ :**

ਭਰਮੇ—ਭਟਕਦੇ ਰਹੇ। ਭਵਜਲ—ਸੰਸਾਰ-ਸਾਗਰ। ਟੇਕ—ਓਟ-ਆਸਰਾ।

**ਪਉੜੀ :**

ਖੇਦ—ਕਸ਼ਟ। ਖਿਮਾ ਗਹੀ—ਖਿਮਾ ਦੀ ਵਾਦੀ ਗ੍ਰਹਿਣ (ਧਾਰਨ) ਕੀਤੀ। ਸਚੁ—ਸਚ-ਨਾਮ। ਸੰਚਿਓ—ਇਕੱਠਾ ਕੀਤਾ। ਖਰੀ ਕ੍ਰਿਪਾ—ਬਹੁਤ ਕਿਰਪਾ। ਬਿਸ੍ਰਾਮ—ਟਿਕਾਣਾ। ਖੇਪ ਨਿਬਾਹੀ—ਵਣਜ ਕੀਤੀ ਵਸਤ ਤੋੜ ਪਹੁੰਚਾ ਦਿੱਤੀ। ਪਤਿਵੰਤ—ਇੱਜ਼ਤ ਨਾਲ। ਖਰਾ ਦਿਲਾਸਾ—ਅਤੀਅੰਤ ਹੌਸਲਾ। ਸੋਊ—ਉਹ ਹੀ। ਸਰਾਹੀਐ—ਸਲਾਹੁਣਾ ਚਾਹੀਦਾ ਹੈ। ਘਟਿ ਘਟਿ—ਹਰੇਕ ਜੀਵ ਵਿਚ। ਰਹਿਆ ਬਿਆਪਿ—ਵਿਆਪਕ ਹੋ ਰਿਹਾ ਹੈ।

***ਅਰਥ :***

**ਸਲੋਕੁ :**

- 'ਨਾਨਕ' ਮੁਹਰ-ਛਾਪ : (ਅਨੇਕਾਂ ਜੂਨਾਂ ਵਿਚ) ਮਾਇਕੀ ਪਦਾਰਥ ਖਾਂਦੇ, ਪੀਂਦੇ (ਭੋਗਦੇ) ਮਾਇਆ ਦੀ ਵਿਕਾਰੀ ਖੇਡ ਖੇਡਦੇ ਅਤੇ ਮਾਇਆ ਦੇ ਰੰਗ-ਤਮਾਸ਼ਿਆਂ ਵਿਚ ਰੰਗ-ਰਲੀਆਂ ਮਨਾਉਂਦੇ, ਅਸੀਂ ਜੀਵ ਅਨੇਕ ਜਨਮ ਭਟਕਦੇ ਰਹੇ ਹਾਂ। ਹੇ ਪ੍ਰਭੂ ! (ਸੰਸਾਰ ਭਵ-ਸਾਗਰ ਵਿਚ ਡੁੱਬਦਿਆਂ ਨੂੰ) ਸੰਸਾਰ-ਸਾਗਰ ਤੋਂ ਕੱਢ ਲਓ, ਸਾਨੂੰ ਆਪ ਜੀ ਦਾ ਹੀ ਓਟ ਆਸਰਾ ਹੈ।

**ਪਉੜੀ :**

- ਮੈਂ ਅਨੇਕ ਜੂਨਾਂ ਵਿਚ ਮਾਇਆ ਦੀ ਵਿਕਾਰੀ ਖੇਡ ਖੇਡਦਾ ਅਤੇ ਦੁਖ ਭੋਗਦਾ ਹੋਇਆ (ਮਾਨਸ ਜੂਨ ਵਿਚ) ਆਇਆ ਹਾਂ। ਸਾਧੂ-ਸਤਿਗੁਰੂ ਨੂੰ ਮਿਲਦਿਆਂ, ਸਤਿਗੁਰੂ ਦੇ ਉਪਦੇਸ਼ ਆਪਣੇ ਅੰਦਰ ਵਸਾ ਕੇ ਮੇਰੇ ਕਲੇਸ਼ ਮਿਟ ਗਏ।
- (ਸਤਿਗੁਰੂ ਦੇ ਉਪਦੇਸ਼ ਅਨੁਸਾਰ) ਮੈਂ (ਆਪਣੀ ਭੁੱਲ ਦੀ) ਖਿਮਾ ਮੰਗ ਲੈਣ ਅਤੇ ਦੂਜਿਆਂ ਨੂੰ ਖਿਮਾ ਕਰ ਦੇਣ ਦੀ ਰੀਤ ਧਾਰਨ ਕਰ ਲਈ,

ਸਦਾ-ਥਿਰ ਨਾਮ ਧਨ ਇਕੱਠਾ ਕੀਤਾ ਅਤੇ ਨਾਮ ਦਾ ਅੰਮ੍ਰਿਤ-ਭੋਜਨ ਭੁੰਚਿਆ, (ਇਸ ਦੇ ਫਲ-ਸਰੂਪ) ਠਾਕੁਰ ਦੀ ਅਤੀਅੰਤ ਕਿਰਪਾ ਹੋ ਗਈ, ਅਨੰਦ-ਦਾਇਕ ਅਤੇ ਸੁਖਦਾਈ ਟਿਕਾਣਾ (ਸਹਜ) ਪ੍ਰਾਪਤ ਹੋ ਗਿਆ।

- (ਸਤਿਗੁਰੂ ਨੇ) ਮੇਰੀ ਵਣਜ ਕੀਤੀ ਵਸਤ (ਨਾਮ) (ਕਾਮਾਦਿਕ ਧਾੜਵੀਆਂ ਤੋਂ ਬਚਾਅ ਕੇ) ਤੋੜ ਟਿਕਾਣੇ 'ਤੇ ਪਹੁੰਚਾ ਦਿੱਤੀ, ਬਹੁਤ ਲਾਹਾ ਪ੍ਰਾਪਤ ਹੋਇਆ, ਇੱਜ਼ਤ-ਪਤਿ ਨਾਲ ਅਸੀਂ ਆਪਣੇ ਨਿਜ-ਘਰ (ਸ੍ਵੈ-ਸਰੂਪ) ਵਿਚ ਆ ਗਏ, ਸਤਿਗੁਰੂ ਨੇ ਬਹੁਤ ਹੌਸਲਾ ਅਤੇ ਉਤਸ਼ਾਹ (ਥਾਪੜਾ) ਦਿੱਤਾ, ਭਗਵਾਨ ਜੀ (ਅੰਤਰ-ਆਤਮੇ) ਆ ਮਿਲੇ।
- (ਸਾਰਾ ਜਗਤ-ਪਸਾਰਾ) ਪ੍ਰਭੂ ਦਾ ਆਪਣਾ ਕੀਤਾ ਹੋਇਆ ਹੈ, ਜੋ ਕੁਝ ਜੀਵ ਕਰਦੇ ਹਨ, ਉਹ ਵਾਹਿਗੁਰੂ ਆਪ ਹੀ (ਉਹਨਾਂ ਵਿਚ ਵਰਤ ਕੇ) ਕਰਵਾ ਰਿਹਾ ਹੈ, ਅੱਗੇ ਪਿੱਛੇ (ਭੂਤ, ਵਰਤਮਾਨ ਅਤੇ ਭਵਿੱਖਤ, ਭਾਵ, ਸਾਰੇ ਸਮਿਆਂ ਵਿਚ) ਉਹ ਆਪ ਹੀ ਵਰਤਣ ਵਾਲਾ ਹੈ।
- 'ਨਾਨਕ' ਮੁਹਰ-ਛਾਪ : ਉਹ ਵਾਹਿਗੁਰੂ ਹੀ ਸਲਾਹੁਣਾ ਚਾਹੀਦਾ ਹੈ, ਜਿਹੜਾ ਹਰੇਕ ਜੀਵ ਵਿਚ ਵਿਆਪਕ ਹੋ ਰਿਹਾ ਹੈ।੫੩।

**ਸਲੋਕੁ ॥**

**ਆਏ ਪ੍ਰਭ ਸਰਨਾਗਤੀ, ਕਿਰਪਾ ਨਿਧਿ ਦਇਆਲ ॥**
**ਏਕ ਅਖਰੁ ਹਰਿ ਮਨਿ ਬਸਤ, ਨਾਨਕ ਹੋਤ ਨਿਹਾਲ ॥੧॥**

**ਪਉੜੀ ॥**

**ਅਖਰ ਮਹਿ ਤ੍ਰਿਭਵਨ ਪ੍ਰਭਿ ਧਾਰੇ ॥**
**ਅਖਰ ਕਰਿ ਕਰਿ ਬੇਦ ਬੀਚਾਰੇ ॥**
**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥**
**ਅਖਰ ਨਾਦ ਕਥਨ ਵਖ੍ਯ੍ਯਾਨਾ ॥**
**ਅਖਰ ਮੁਕਤਿ ਜੁਗਤਿ ਭੈ ਭਰਮਾ ॥**
**ਅਖਰ ਕਰਮ ਕਿਰਤਿ ਸੁਚ ਧਰਮਾ ॥**
**ਦ੍ਰਿਸਟਿਮਾਨ ਅਖਰ ਹੈ ਜੇਤਾ ॥**
**ਨਾਨਕ ਪਾਰਬ੍ਰਹਮ ਨਿਰਲੇਪਾ ॥੫੪॥**

***ਉਚਾਰਣ-ਬੋਧ :***

ਵਖ੍ਯਾਨਾ—ਉਚਾਰਣ 'ਵਖਿਆਨਾ'।

ਸਰਨਾਗਤੀ—[ਸੰਧੀ-ਸਰਨਿ-ਆਗਤੀ' ਦੀ] ਇਸ ਦਾ ਉਚਾਰਣ 'ਸਰਨਾ-ਗਤੀ' ਕਰਨਾ ਗ਼ਲਤ ਹੈ।

***ਪਦ ਅਰਥ :***

**ਸਲੋਕੁ :**

ਸਰਨਾਗਤੀ—ਸ਼ਰਨ ਵਿਚ। ਕਿਰਪਾ ਨਿਧਿ—ਕਿਰਪਾ ਦੇ ਖ਼ਜ਼ਾਨੇ। ਏਕ ਅਖਰੁ—ਇਕ ਗੁਰ-ਸ਼ਬਦ (ਗੁਰ-ਮੰਤ੍ਰ)। ਹੋਤ ਨਿਹਾਲ—ਆਤਮਿਕ ਤੌਰ 'ਤੇ ਅਨੰਦਤ ਹੋ ਜਾਂਦਾ ਹੈ।

**ਪਉੜੀ :**

ਅਖਰ ਮਹਿ—ਧੁਨੀ-ਚਿਤਰਨ-ਪ੍ਰਣਾਲੀ। ਤ੍ਰਿਭਵਨ—ਤਿੰਨੇ ਭਵਨ, ਅਕਾਸ਼, ਮਾਤ ਲੋਕ ਅਤੇ ਪਾਤਾਲ। ਸਾਸਤ੍ਰ—ਹਿੰਦੂ ਧਰਮ ਦੇ ਛੇ ਗ੍ਰੰਥ। ਸਿੰਮ੍ਰਿਤਿ—ਹਿੰਦੂ ਧਰਮ ਦੀਆਂ ੨੭ ਧਰਮ-ਪੁਸਤਕਾਂ। ਪੁਰਾਨਾ—ਹਿੰਦੂ ਧਰਮ ਦੇ ੧੮ ਧਰਮ-ਗ੍ਰੰਥ। ਨਾਦ—ਗਾਇਣ। ਕਰਮ ਕਿਰਤਿ—ਵਿਧਾਤਾ ਵਲੋਂ ਧੁਰ ਤੋਂ ਕਿਰਤ-ਲੇਖੇ ਵਿਚਲੀ ਕਰਮ-ਰੇਖ। ਸੁਚ—ਸੁਚਮਤਾ। ਦ੍ਰਿਸਟਿਮਾਨ—ਦਿਸਣ ਵਿਚ ਆਉਣ ਵਾਲਾ। ਜੇਤਾ—ਜਿਤਨਾ। ਨਿਰਲੇਪਾ—ਅੱਖਰ (ਧੁਨੀ-ਚਿਤਰਨ-ਪ੍ਰਬੰਧ) ਦੀ ਪਕੜ ਤੋਂ ਮੁਕਤ।

***ਅਰਥ :***

**ਸਲੋਕੁ :**

- ਹੇ ਕਿਰਪਾ ਦੇ ਸਾਗਰ ਦਇਆਲੂ ਪ੍ਰਭੂ ਜੀ ! ਅਸੀਂ ਆਪ (ਸਰਣਿ-ਸਮਰੱਥ) ਜੀ ਦੀ ਸਰਣਿ ਵਿਚ ਆਏ ਹਾਂ।
- 'ਨਾਨਕ' ਮੁਹਰ-ਛਾਪ : (ਆਪ ਜੀ ਦਾ) ਇਕ ਅੱਖਰ (ਹਰਿ-ਨਾਮ ਗੁਰ-ਮੰਤ੍ਰ) ਜਿਸ ਦੇ ਮਨ ਵਿਚ ਵਸ ਜਾਏ, ਉਹ ਨਿਹਾਲ (ਆਤਮਿਕ ਤੌਰ 'ਤੇ ਅਨੰਦਤ) ਹੋ ਜਾਂਦਾ ਹੈ।

**ਪਉੜੀ :**

- ਤਿੰਨੇ ਭਵਨ ਜੋ ਪ੍ਰਭੂ ਨੇ ਇਸਥਿਤ ਕੀਤੇ ਹੋਏ ਹਨ, ਇਹਨਾਂ ਦੇ ਬੋਧ ਦਾ ਵਰਣਨ ਧੁਨੀ-ਚਿਤਰਨ-ਪ੍ਰਣਾਲੀ ਵਿਚ ਹੀ ਕੀਤਾ ਜਾ ਸਕਦਾ ਹੈ।

- ਧੁਨੀ-ਚਿਤਰਨ-ਪ੍ਰਣਾਲੀ ਦਾ ਪ੍ਰਯੋਗ ਕਰ ਕਰ ਕੇ ਹੀ ਵੇਦ ਲਿਖੇ ਅਤੇ ਵੀਚਾਰੇ ਜਾਂਦੇ ਹਨ।
- ਸ਼ਾਸਤ੍ਰਾਂ ਸਿੰਮ੍ਰਿਤੀਆਂ ਅਤੇ ਪੁਰਾਣਾਂ ਦੀ ਰਚਨਾ ਅਤੇ ਵੀਚਾਰ ਵੀ ਧੁਨੀ-ਚਿਤਰਨ-ਪ੍ਰਣਾਲੀ ਦੁਆਰਾ ਹੀ ਸੰਭਵ ਹੈ।
- ਗਾਇਨ ਬੋਲ-ਚਾਲ ਅਤੇ ਵਖਿਆਨ ਆਦਿ ਸਾਰੇ ਧੁਨੀ-ਚਿਤਰਨ-ਪ੍ਰਣਾਲੀ ਦੁਆਰਾ ਹੀ ਹੁੰਦੇ ਹਨ।
- ਡਰ ਅਤੇ ਭਰਮ ਤੋਂ ਮੁਕਤੀ ਦੀ ਜੁਗਤੀ ਪੁੱਛਣ-ਦੱਸਣ ਲਈ ਵੀ ਧੁਨੀ-ਚਿਤਰਨ-ਪ੍ਰਣਾਲੀ ਦਾ ਪ੍ਰਯੋਗ ਹੁੰਦਾ ਹੈ।
- ਵਿਧਾਤਾ ਵਲੋਂ ਹਰੇਕ ਜੀਵ ਦੇ ਮੱਥੇ ਉੱਤੇ ਲਿਖੇ ਕਿਰਤ-ਲੇਖੇ ਵਿਚਲੀ ਕਰਮ-ਰੇਖ ਦੇ ਵਰਣਨ ਲਈ ਅਤੇ ਧਰਮ ਦੀ ਪਵਿੱਤ੍ਰਤਾ ਨਿਰੂਪਣ ਕਰਨ ਲਈ ਵੀ ਧੁਨੀ-ਚਿਤਰਨ-ਪ੍ਰਣਾਲੀ ਦੀ ਸਹਾਇਤਾ ਲਈ ਜਾਂਦੀ ਹੈ।
- 'ਨਾਨਕ' ਮੁਹਰ-ਛਾਪ: ਵੇਖਣ ਵਿਚ ਆਉਣ ਵਾਲਾ ਜਿੰਨਾ ਵੀ ਧੁਨੀ-ਚਿਤਰਨ-ਪ੍ਰਬੰਧ ਹੈ (ਦ੍ਰਿਸ਼ਟਮਾਨ ਜਗਤ ਪਸਾਰਾ ਤਾਂ ਸਾਰੇ ਦਾ ਸਾਰਾ ਇਸ ਉਤੇ ਨਿਰਭਰ ਕਰਦਾ ਹੈ, ਪਰ (ਅਦ੍ਰਿਸ਼ਟ) ਪਾਰਬ੍ਰਹਮ ਇਸ ਤੋਂ ਨਿਰਲੇਪ ਹੈ।੫੩।

**ਸਲੋਕੁ ॥**

**ਹਥਿ ਕਲੰਮ ਅਗੰਮ ਮਸਤਕਿ ਲਿਖਾਵਤੀ ॥**
**ਉਰਝਿ ਰਹਿਓ ਸਭ ਸੰਗਿ ਅਨੂਪ ਰੂਪਾਵਤੀ ॥**
**ਉਸਤਤਿ ਕਹਨੁ ਨ ਜਾਇ ਮੁਖਹੁ ਤੁਹਾਰੀਆ ॥**
**ਮੋਹੀ ਦੇਖਿ ਦਰਸੁ ਨਾਨਕ ਬਲਿਹਾਰੀਆ ॥੧॥**

**ਪਉੜੀ ॥**

**ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥**
**ਹੇ ਪੂਰਨ ਹੇ ਸਰਬਮੈ, ਦੁਖ ਭੰਜਨ ਗੁਣਤਾਸ ॥**
**ਹੇ ਸੰਗੀ ਹੇ ਨਿਰੰਕਾਰ, ਹੇ ਨਿਰਗੁਣ ਸਭ ਟੇਕ ॥**
**ਹੇ ਗੋਬਿਦ ਹੇ ਗੁਣ ਨਿਧਾਨ ਜਾ ਕੈ ਸਦਾ ਬਿਬੇਕ ॥**
**ਹੇ ਅਪਰੰਪਰ ਹਰਿ ਹਰੇ, ਹਹਿ ਭੀ ਹੋਵਨਹਾਰ ॥**
**ਹੇ ਸੰਤਹ ਕੈ ਸਦਾ ਸੰਗਿ, ਨਿਧਾਰਾ ਆਧਾਰ ॥**

**ਹੇ ਠਾਕੁਰ ਹਉ ਦਾਸਰੋ ਮੈ ਨਿਰਗੁਨ ਗੁਨੁ ਨਹੀ ਕੋਇ॥**
**ਨਾਨਕ ਦੀਜੈ ਨਾਮ ਦਾਨੁ, ਰਾਖਉ ਹੀਐ ਪਰੋਇ॥੫੫॥**

***ਉਚਾਰਣ-ਬੋਧ :***

ਮੁਖਹੁ, ਨਿਧਾਰਾ, ਹਹਿ, ਹਉ, ਸੰਤਹ, ਰਾਖਉ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਕਹਨੁ—'ਹ' ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।

ਤੁਹਾਰੀਆ, ਬਲਿਹਾਰੀਆ, ਜਾ (ਕੈ)—ਅੰਤਲੇ ਸੂਰਾਂ ਦਾ ਉਚਾਰਣ ਨਾਸਿਕਤਾ ਬਿਨਾ।

ਸਰਬਮੈ—('ਸਰਬ-ਮਯ' ਦਾ ਪੰਜਾਬੀ ਰੂਪਾਂਤਰ, ਅੰਤਲੇ 'ਮ' ਦਾ ਉਚਾਰਣ ਵਿਆਕਰਣਿਕ ਨਾਸਿਕਤਾ ਬਿਨਾ।

***ਪਦ ਅਰਥ :***

**ਸਲੋਕੁ :**

ਹਥਿ—ਹੱਥ ਵਿਚ। ਕਲੰਮ—ਲਿਖਣ ਵਾਲੀ ਕਲਮ। ਅਗੰਮ—ਹੇ ਗੰਮਤਾ-ਰਹਿਤ (ਅਪਹੁੰਚ) ਵਾਹਿਗੁਰੂ! ਮਸਤਕਿ—ਮੱਥੇ ਉੱਤੇ। ਲਿਖਾਵਤੀ—ਕਰਮ-ਲੇਖ ਲਿਖਣ ਵਾਲੀ। ਉਰਝਿ ਰਹਿਓ ਸਭ ਸੰਗਿ—ਸਭਨਾਂ ਨਾਲ ਓਤ-ਪੋਤ ਹੋਇਆ ਪਿਆ, ਭਾਵ, ਘੁਲਿਆ ਮਿਲਿਆ ਹੈ। ਅਨੂਪ ਰੂਪਾਵਤੀ—ਉਪਮਾ-ਰਹਿਤ ਰੂਪ ਵਾਲਾ। ਮੁਖਹੁ—ਮੂੰਹ ਤੋਂ। ਮੋਹੀ—ਲੁਭਾਇਮਾਨ ਹੋ ਗਈ ਹਾਂ।

**ਪਉੜੀ :**

ਅਚੁਤ—ਅਚੱਲ, ਅਬਿਨਾਸ਼ੀ। ਅਘਨਾਸ—ਪਾਪਾਂ ਨੂੰ ਨਾਸ ਕਰਨ ਵਾਲੇ। ਸਰਬਮੈ—ਸਰਬ-ਰੂਪ, ਸਰਬ-ਵਿਆਪਕ। ਦੂਖ ਭੰਜਨ—ਦੁਖਾਂ ਨੂੰ ਦਲ-ਮਲ ਕਰਨ ਵਾਲੇ। ਗੁਣਤਾਸ—ਗੁਣਾਂ ਦੇ ਖ਼ਜ਼ਾਨੇ। ਨਿਰਗੁਣ—ਮਾਇਆ ਦੇ ਤਿੰਨਾਂ ਗੁਣਾਂ ਤੋਂ ਅਤੀਤ ਵਾਹਿਗੁਰੂ। ਸਭ ਟੇਕ—ਸਭਨਾਂ ਜੀਵਾਂ ਦੇ ਓਟ-ਆਸਰੇ। ਗੁਣ ਨਿਧਾਨ—ਗੁਣਾਂ ਦੇ ਖ਼ਜ਼ਾਨੇ। ਬਿਬੇਕ—ਗਿਆਨ ਵੀਚਾਰ। ਅਪਰੰਪਰ—ਪਰੇ ਤੋਂ ਪਰੇ। ਹਹਿ—ਤੂੰ ਹੁਣ (ਵਰਤਮਾਨ ਕਾਲ ਵਿਚ) ਮੌਜੂਦ ਹੈਂ। ਭੀ—ਪਿਛੇ ਵੀ ਸੈਂ। ਹੋਵਨਹਾਰ—ਅਗੋਂ ਨੂੰ ਵੀ ਹੋਵਣ ਵਾਲਾ ਹੈਂ।

ਨਿਧਾਰਾ ਆਧਾਰ—ਨਿਆਸਰਿਆਂ ਦੇ ਆਸਰੇ। ਨਿਰਗੁਨ—ਗੁਣ ਹੀਣਾ। ਹੀਐ—ਹਿਰਦੇ ਵਿਚ।

***ਅਰਥ :***

**ਸਲੋਕੁ :**

- ਹੇ ਅਪਹੁੰਚ (ਮਨ-ਇੰਦਰੀਆਂ ਦੀ ਪਹੁੰਚ ਤੋਂ ਪਰੇ) ਵਾਹਿਗੁਰੂ ! ਜੀਵਾਂ ਦੇ ਮੱਥੇ ਉੱਤੇ ਕਰਮ-ਲੇਖ ਲਿਖਣ ਵਾਲੀ ਕਲਮ ਤੇਰੇ ਹੱਥ ਵਿਚ ਹੈ। ਹੇ ਉਪਮਾ-ਰਹਿਤ ਸੁੰਦ੍ਰਾਵਲੇ ਰੂਪ ਵਾਲੇ ਪ੍ਰਭੂ ! ਤੂੰ ਸਾਰੇ ਜੀਵ-ਜੰਤੂਆਂ ਨਾਲ ਓਤ-ਪੋਤ ਹੋਇਆ (ਘੁਲਿਆ-ਮਿਲਿਆ) ਪਿਆ ਹੈਂ।
- 'ਨਾਨਕ' ਮੁਹਰ-ਛਾਪ : ਤੁਹਾਡੀ (ਅਨੰਤ) ਉਸਤਤੀ ਮੂੰਹੋਂ ਬਿਆਨ ਨਹੀਂ ਕੀਤੀ ਜਾ ਸਕਦੀ, ਤੈਥੋਂ ਸਦਕੇ ! ਮੈਂ (ਕੁਦਰਤ ਵਿਚੋਂ) ਤੇਰਾ ਦੀਦਾਰ ਕਰ ਕੇ ਮੋਹੀ (ਮੋਹਤ ਹੋ) ਗਈ ਹਾਂ।

**ਪਉੜੀ :**

- ਹੇ ਅਚੱਲ ! ਹੇ ਪਾਰਬ੍ਰਹਮ ! ਹੇ ਨਾਸ-ਰਹਿਤ ! ਹੇ ਪਾਪਾਂ ਦੇ ਨਾਸ ਕਰਨ ਵਾਲੇ !
- ਹੇ ਸਰਬ-ਕਲਾ-ਸੰਪੂਰਨ ! ਹੇ ਸਰਬ-ਵਿਆਪਕ ! ਹੇ ਦੁੱਖਾਂ ਨੂੰ ਦਲ-ਮਲ ਕਰਨ ਵਾਲੇ ! ਹੇ ਗੁਣਾਂ ਦੇ ਖ਼ਜ਼ਾਨੇ !
- ਹੇ (ਲੋਕ-ਪਰਲੋਕ ਦੇ) ਸਾਥੀ ! ਹੇ ਅਕਾਰ-ਰਹਿਤ ! ਹੇ ਮਾਇਆ ਦੇ ਤਿੰਨਾਂ ਗੁਣਾਂ ਤੋਂ ਅਤੀਤ ! ਹੇ ਸਭਨਾਂ ਜੀਵ-ਜੰਤੂਆਂ ਦੇ ਓਟ-ਆਸਰੇ !
- ਹੇ ਸ੍ਰਿਸ਼ਟੀ ਦੇ ਰਖਿਅਕ ! ਹੇ ਗੁਣਾਂ ਦੇ ਖ਼ਜ਼ਾਨੇ। ਹੇ (ਗਿਆਨ ਦੇ ਪੁੰਜ !) ਜਿਸ ਦੇ ਸਚਖੰਡਿ ਦਰਬਾਰ ਵਿਚ ਸਦਾ ਗਿਆਨ-ਵੀਚਾਰ ਹੁੰਦੀ ਹੈ।
- ਹੇ ਹਰ ਕਿਸਮ ਦੀ ਸੀਮਾ ਤੋਂ ਪਰੇ, ਪਾਪਾਂ ਨੂੰ ਹਰਨ ਵਾਲੇ ਹਰੀ ! ਤੂੰ ਹੁਣ ਮੌਜੂਦ ਹੈਂ, ਪਹਿਲਾਂ ਵੀ ਮੌਜੂਦ ਸੈਂ ਅਤੇ ਅਗੇ ਨੂੰ ਵੀ ਕਾਇਮ ਰਹਿਣ ਵਾਲਾ ਹੈਂ।
- ਹੇ ਸਤ-ਪੁਰਸ਼ਾਂ ਦੇ ਸਦੀਵਕਾਲ ਅੰਗ-ਸੰਗ ਵਸਣ ਵਾਲੇ ! ਹੇ ਨਿਆਸਰਿਆਂ ਦੇ ਆਸਰੇ।
- ਹੇ ਸਭਨਾਂ ਦੇ ਮਾਲਿਕ ! ਮੈਂ ਤੇਰਾ ਤੁਛ ਜਿਹਾ ਦਾਸ ਹਾਂ, ਮੈਂ ਗੁਣ-ਹੀਣਾ ਹਾਂ, ਮੇਰੇ ਵਿਚ ਕੋਈ ਗੁਣ (ਖ਼ੂਬੀ) ਨਹੀਂ।
- 'ਨਾਨਕ' ਮੁਹਰ-ਛਾਪ : ਮੈਨੂੰ ਨਾਮ ਦਾ ਦਾਨ ਦੇਣਾ ਕਰੀਏ ਜੀ ! ਤਾਂ ਜੁ ਮੈਂ ਇਸ ਨੂੰ ਆਪਣੇ ਹਿਰਦੇ ਵਿਚ ਪ੍ਰੋ ਰੱਖਾਂ।੫੫।

ਸਲੋਕੁ ॥

ਗੁਰਦੇਵ ਮਾਤਾ ਗੁਰਦੇਵ ਪਿਤਾ,
ਗੁਰਦੇਵ ਸੁਆਮੀ ਪਰਮੇਸੁਰਾ ॥
ਗੁਰਦੇਵ ਸਖਾ ਅਗਿਆਨ ਭੰਜਨੁ,
ਗੁਰਦੇਵ ਬੰਧਿਪ ਸਹੋਦਰਾ ॥
ਗੁਰਦੇਵ ਦਾਤਾ ਹਰਿ ਨਾਮੁ ਉਪਦੇਸੈ,
ਗੁਰਦੇਵ ਮੰਤੁ ਨਿਰੋਧਰਾ ॥
ਗੁਰਦੇਵ ਸਾਂਤਿ ਸਤਿ ਬੁਧਿ ਮੂਰਤਿ,
ਗੁਰਦੇਵ ਪਾਰਸ ਪਰਸ ਪਰਾ ॥
ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ,
ਗੁਰ ਗਿਆਨ ਮਜਨੁ ਅਪਰੰਪਰਾ ॥
ਗੁਰਦੇਵ ਕਰਤਾ ਸਭਿ ਪਾਪ ਹਰਤਾ,
ਗੁਰਦੇਵ ਪਤਿਤ ਪਵਿਤ ਕਰਾ ॥
ਗੁਰਦੇਵ ਆਦਿ ਜੁਗਾਦਿ ਜੁਗੁ ਜੁਗੁ,
ਗੁਰਦੇਵ ਮੰਤੁ ਹਰਿ ਜਪਿ ਉਧਰਾ ॥
ਗੁਰਦੇਵ ਸੰਗਤਿ ਪ੍ਰਭ ਮੇਲਿ ਕਰਿ ਕਿਰਪਾ,
ਹਮ ਮੂੜ ਪਾਪੀ ਜਿਤੁ ਲਗਿ ਤਰਾ ॥
ਗੁਰਦੇਵ ਸਤਿਗੁਰੁ ਪਾਰਬ੍ਰਹਮੁ ਪਰਮੇਸਰੁ,
ਗੁਰਦੇਵ ਨਾਨਕ ਹਰਿ ਨਮਸਕਰਾ ॥੧॥
ਏਹੁ ਸਲੋਕੁ ਆਦਿ ਅੰਤਿ ਪੜਣਾ ॥

***ਪਦ ਅਰਥ :***

ਗੁਰਦੇਵ—ਖ਼ੁਦ ਪ੍ਰਕਾਸ਼-ਸਰੂਪ ਅਤੇ ਜਗਿਆਸੂਆਂ ਦੇ ਹਿਰਦੇ ਵਿਚ ਗਿਆਨ-ਪ੍ਰਕਾਸ਼ ਕਰਨ ਵਾਲਾ ਗੁਰੂ। ਸਖਾ—ਮਿੱਤਰ। ਅਗਿਆਨ ਭੰਜਨੁ—ਅਗਿਆਨਤਾ (ਦਾ ਅੰਨ੍ਹੇਰਾ) ਮੇਟਣ ਵਾਲਾ। ਬੰਧਿਪ ਸਹੋਦਰਾ—[ਸਹ-ਉਦਰਾ—ਇਕੋ ਮਾਂ ਦੇ ਪੇਟ ਤੋਂ ਜਨਮਿਆ] ਸਕਾ-ਸਨਬੰਧੀ ਭਾਵ ਸਕਾ-ਭਰਾ। ਮੰਤ੍ਰ ਨਿਰੋਧਰਾ—ਉਹ ਮਹਾ-ਮੰਤਰ ਜਿਸ ਦੀ ਸੱਤਿਆ ਨੂੰ ਗ੍ਰਹਿਆਂ ਆਦਿ ਦੇ ਪ੍ਰਭਾਵ ਅਧੀਨ ਨਿਰੋਧ (ਨਿਰ-ਅਸਰ) ਨਾ ਕੀਤਾ ਜਾ ਸਕੇ।

ਗੁਰਦੇਵ ਪਾਰਸ ਪਰਸ ਪਰਾ—ਗੁਰਦੇਵ ਅਜਿਹਾ ਪਾਰਸ ਹੈ ਜਿਸ ਦੀ ਪਾਵਨ-ਛੁਹ ਪਾਰਸ ਦੀ ਛੁਹ ਤੋਂ ਵੀ ਪਰਾ (ਸ੍ਰੇਸ਼ਟ) ਹੈ। ਗੁਰ ਗਿਆਨ ਮਜਨੁ ਅਪਰੰਪਰਾ—ਗੁਰੂ-ਗਿਆਨ ਦਾ ਇਸ਼ਨਾਨ ਪਰੇ ਤੋਂ ਪਰੇ (ਮਹਿਮਾ ਵਾਲਾ) ਹੈ। ਪਾਪ ਹਰਤਾ—ਪਾਪਾਂ ਨੂੰ ਮੇਟਣ ਵਾਲਾ। ਪਤਿਤ ਪਵਿਤ ਕਰਾ—ਕਰਮ-ਧਰਮ ਤੋਂ ਡਿੱਗੇ ਮੰਦ-ਕਰਮੀ ਜੀਵਾਂ ਨੂੰ ਪਵਿੱਤਰ ਕਰਨ ਵਾਲਾ। ਗੁਰਦੇਵ ਮੰਤ੍ਰ ਹਰਿ ਜਪਿ ਉਧਰਾ—ਗੁਰਦੇਵ ਦਾ ਬਖ਼ਸ਼ਿਆ ਹਰਿ-ਨਾਮ-ਮੰਤ੍ਰ ਜਪ ਕੇ (ਭਵ-ਸਾਗਰ ਤੋਂ) ਉਧਰ (ਤਰ) ਜਾਈਦਾ ਹੈ।

ਜਿਤੁ ਲਗਿ ਤਰਾ—ਜਿਸ ਨਾਲ ਲਗ ਕੇ ਅਸੀਂ (ਭਵ-ਸਾਗਰ ਤੋਂ) ਤਰ ਜਾਈਏ!

***ਅਰਥ :***

- ਪ੍ਰਕਾਸ਼-ਸਰੂਪ ਗੁਰੂ ਹੀ (ਜਗਿਆਸੂਆਂ ਦੀ) ਮਾਤਾ ਹੈ, ਪ੍ਰਕਾਸ਼-ਸਰੂਪ ਗੁਰੂ ਹੀ ਪਿਤਾ ਹੈ, ਪ੍ਰਕਾਸ਼-ਸਰੂਪ ਗੁਰੂ ਸਭਨਾਂ ਦਾ ਮਾਲਕ ਹੈ, ਕਿਉਂ ਜੁ ਉਹ ਪਰਮੇਸ਼ਰ-ਸਰੂਪ (ਭਾਵ, ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ) ਹੈ।
- ਪ੍ਰਕਾਸ਼-ਸਰੂਪ ਗੁਰੂ ਹੀ (ਜਗਿਆਸੂਆਂ ਦੀ) ਅਗਿਆਨਤਾ (ਦਾ ਅੰਨ੍ਹੇਰਾ) ਮੇਟਣ ਵਾਲਾ ਮਿੱਤਰ ਹੈ, ਪ੍ਰਕਾਸ਼-ਸਰੂਪ ਗੁਰੂ ਇਕੋ ਮਾਂ ਦੀ ਕੁਖ ਤੋਂ ਪੈਦਾ ਹੋਣ ਵਾਲੇ ਸਨਬੰਧੀ, ਭਾਵ, ਸਕੇ ਭਰਾ ਸਮਾਨ ਹੈ।
- ਪ੍ਰਕਾਸ਼-ਸਰੂਪ ਗੁਰੂ (ਸਰਬ-ਸ੍ਰੇਸ਼ਟ) ਦਾਤਾ ਹੈ, ਜੋ ਜਗਿਆਸੂ ਨੂੰ ਹਰਿ-ਨਾਮ ਜਪਣ ਦਾ ਨਿਰਮਲ ਉਪਦੇਸ਼ ਕਰਦਾ ਹੈ, ਪ੍ਰਕਾਸ਼-ਸਰੂਪ ਗੁਰੂ ਦਾ ਮਹਾ-ਮੰਤਰ ਅਜਿਹਾ ਅਮੋਘ-ਸਤਿਆਵਾਨ ਹੈ, ਜਿਸ ਦੀ ਸੱਤਿਆ ਨੂੰ

ਗ੍ਰਹਿਆਂ ਆਦਿ ਦੇ ਪ੍ਰਭਾਵ ਅਧੀਨ ਨਿਰੋਧ (ਨਿਰ-ਅਸਰ) ਨਹੀਂ ਕੀਤਾ ਜਾ ਸਕਦਾ।

- ਪ੍ਰਕਾਸ਼-ਸਰੂਪ ਗੁਰੂ ਸ਼ਾਂਤੀ, ਸੱਚ ਅਤੇ ਪ੍ਰਕਾਸ਼-ਮਈ ਬੁੱਧੀ ਦਾ ਮੁਜੱਸਮਾ (ਪੁੰਜ) ਹੈ, ਪ੍ਰਕਾਸ਼-ਸਰੂਪ ਗੁਰੂ ਅਜਿਹਾ ਕਲਾ-ਕ੍ਰਿਸ਼ਮਾਇਣੀ ਪਾਰਸ ਹੈ ਜਿਸ ਦੀ ਪਾਵਨ ਚਰਨ-ਛੁਹ ਪਾਰਸ ਦੀ ਛੁਹ ਤੋਂ ਵੀ ਸ੍ਰੇਸ਼ਟ ਹੈ (ਭਾਵ, ਪਾਰਸ ਦੀ ਛੁਹ ਕਿਸੇ ਧਾਤ ਨੂੰ ਸੋਨਾ ਬਣਾ ਸਕਦੀ ਹੈ) ਪਰ ਗੁਰੂ-ਪਾਰਸ ਦੀ ਛੁਹ ਜਗਿਆਸੂ ਨੂੰ ਪਾਰਸ ਬਣਾਉਣ ਦੇ ਸਮਰੱਥ ਹੈ।
- ਪ੍ਰਕਾਸ਼-ਸਰੂਪ ਗੁਰੂ ਸਰਬੋਤਮ ਤੀਰਥ ਹੈ, ਅੰਮ੍ਰਿਤ-ਨਾਮ ਦਾ ਸੁਭਰ-ਸਰੋਵਰ ਹੈ, ਗੁਰੂ-ਗਿਆਨ ਦਾ ਇਸ਼ਨਾਨ ਪਰੇ ਤੋਂ ਪਰੇ (ਮਹਿਮਾ ਵਾਲਾ) ਹੈ।
- ਪ੍ਰਕਾਸ਼-ਸਰੂਪ ਗੁਰੂ (ਕਰਤਾ-ਪੁਰਖ ਨਾਲ ਅੰਤਰ-ਆਤਮੇ ਅਭੇਦ ਹੋਣ ਕਾਰਨ) ਸਭ ਕਾਸੇ ਦਾ ਕਰਨ ਵਾਲਾ ਹੈ, ਜੀਵਾਂ ਦੇ ਸਾਰੇ ਪਾਪਾਂ ਨੂੰ ਮੇਟਣ ਵਾਲਾ ਹੈ, ਪ੍ਰਕਾਸ਼-ਸਰੂਪ ਗੁਰੂ ਕਰਮ-ਧਰਮ ਤੋਂ ਡਿੱਗੇ ਹੋਏ ਪਾਪੀ-ਜੀਵਾਂ ਨੂੰ ਪਵਿੱਤਰ ਕਰਨ ਵਾਲਾ ਹੈ।
- ਪ੍ਰਕਾਸ਼-ਸਰੂਪ ਗੁਰੂ (ਅਕਾਲ ਪੁਰਖ ਨਾਲ ਅੰਤਰ-ਆਤਮੇ ਅਭੇਦ ਹੋਣ ਕਾਰਨ) ਸ੍ਰਿਸ਼ਟੀ ਦੇ ਆਦਿ (ਮੁੱਢ) ਤੋਂ ਵੀ ਪਹਿਲਾਂ ਦਾ ਹੈ, ਜੁਗਾਂ (ਕਾਲ) ਦੇ ਆਦਿ ਤੋਂ ਵੀ ਪਹਿਲਾਂ ਦਾ ਹੈ, ਹਰੇਕ ਜੁਗ ਵਿਚ ਵਰਤਣ ਵਾਲਾ ਹੈ, ਪ੍ਰਕਾਸ਼-ਸਰੂਪ ਗੁਰੂ ਦਾ ਬਖ਼ਸ਼ਿਆ ਹਰਿ-ਨਾਮ ਮੰਤਰ ਜਪ ਕੇ ਭਵ-ਸਾਗਰ ਤੋਂ ਪਾਰ ਉਤਰ ਜਾਈਦਾ ਹੈ।
- ਹੇ ਪ੍ਰਭੂ ! ਕਿਰਪਾ ਕਰ ਕੇ ਸਾਨੂੰ ਪ੍ਰਕਾਸ਼-ਸਰੂਪ ਗੁਰੂ ਦੀ ਸੰਗਤਿ ਮੇਲ ਦਿਓ, ਜਿਸ ਨਾਲ ਲਗ ਕੇ ਅਸੀਂ ਮੂਰਖ ਅਤੇ ਪਾਪੀ ਜੀਵ (ਭਵ-ਸਾਗਰ ਤੋਂ) ਤਰ ਜਾਈਏ !
- 'ਨਾਨਕ' ਮੁਹਰ-ਛਾਪ : ਪ੍ਰਕਾਸ਼-ਸਰੂਪ ਗੁਰੂ ਸਦੀਵੀ ਗਿਆਨ-ਪ੍ਰਕਾਸ਼ ਬਖ਼ਸ਼ਣ ਵਾਲਾ ਸਤਿਗੁਰੂ ਹੈ, ਪਾਰਬ੍ਰਹਮ-ਸਰੂਪ ਹੈ, ਅਜਿਹੇ ਪ੍ਰਕਾਸ਼-ਰੂਪ ਗੁਰੂ ਨੂੰ ਅਤੇ ਉਸ ਦੇ ਹਰਿ-ਨਾਮ ਨੂੰ ਸਾਡੀ (ਬਾਰੰਬਾਰ) ਨਮਸਕਾਰ !

[ਸਲੋਕ ਦੇ ਅੰਤ ਵਿਚ ਇਹ ਹਦਾਇਤ ਅੰਕਿਤ ਕੀਤੀ ਹੋਈ ਹੈ ਕਿ ਇਹ ਸਲੋਕ ਅਰੰਭ ਵਿਚ ਵੀ ਪੜ੍ਹਨਾ ਹੈ ਅਤੇ ਅੰਤ ਵਿਚ ਵੀ]

